GURUKUL (Punjabi)

ਲੇਖਕ : ਮੈਥਿਲੀ ਸ਼ਰਨ ਗੁਪਤ

ਪ੍ਰਕਾਸ਼ਕ :
ਡਾਇਰੈਕਟਰ ਭਾਸ਼ਾ ਵਿਭਾਗ, ਪੰਜਾਬ,

ਪਹਿਲੀ ਵਾਰ : 1962—1000 ਕਾਪੀਆਂ
ਦੂਜੀ ਵਾਰ : 1973—1500 ਕਾਪੀਆਂ

ਕੀਮਤ :—1 ਰੁਪਿਆ 65 ਪੈਸੇ

ਛਾਪਕ :
ਗੁਰਮੁਖ ਸਿੰਘ,
ਸਾਧੂ ਪ੍ਰਿੰਟਿੰਗ ਪ੍ਰੈਸ,
ਖਿੰਗਰਾਂ ਗੇਟ, ਜਲੰਧਰ I.

# ਪਹਿਲੇ ਐਡੀਸ਼ਨ ਦੀ ਭੂਮਿਕਾ

ਪੰਜਾਬੀ ਸਾਹਿਤ ਨੂੰ ਵਿਸ਼ਾਲ ਬਣਾਉਣ ਤੇ ਇਸ ਵਿਚ ਭਾਰਤੀ ਭਾਸ਼ਾਵਾਂ ਦੇ ਚੋਣਵੇਂ ਤੇ ਉੱਤਮ ਸਾਹਿਤ ਨੂੰ ਢਾਲਣ ਦਾ ਕੰਮ ਜਿਥੇ ਪੰਜਾਬੀ ਦੀ ਬ੍ਰਿਧੀ ਦਾ ਇਕ ਚੰਗੇਰਾ ਸਾਧਨ ਹੈ, ਉਥੇ ਦੇਸ਼ ਦੀ ਭਾਵਕ ਏਕਤਾ ਨੂੰ ਵੀ ਨੇੜੇ ਲਿਆਉਂਦਾ ਹੈ। ਇਸੇ ਆਸ਼ੇ ਦੀ ਪੂਰਤੀ ਵਜੋਂ ਅਸੀਂ 'ਸੂਰ ਰਚਨਾਵਲੀ', ਪ੍ਰਸਾਦ ਦੀ 'ਕਾਮਾਯਨੀ' ਆਦਿ ਹਿੰਦੀ ਰਚਨਾਵਾਂ, ਅਤੇ 'ਗ਼ਾਲਿਬ' ਦਾ ਦੀਵਾਨ ਤੇ ਡਾ: ਇਕਬਾਲ ਦਾ 'ਬਾਂਗਿ ਦਰਾ' ਆਦਿ ਉਰਦੂ ਰਚਨਾਵਾਂ ਦਾ ਪੰਜਾਬੀ ਰੂਪ ਪਿਛਲੇ ਸਾਲ ਪੰਜਾਬੀ ਪਾਠਕਾਂ ਦੀ ਭੇਟ ਕਰ ਚੁੱਕੇ ਹਾਂ। ਇਸ ਸਾਲ ਅਸੀਂ ਹਿੰਦੀ ਵਿਚੋਂ 'ਮੀਰਾਂ ਪਦਾਵਲੀ' ਤੇ 'ਗੁਰੂਕੁਲ' ਅਤੇ ਉਰਦੂ ਦੇ 'ਬਾਲ ਜਬਰੀਲ' ਤੇ 'ਪੰਜਾਬ ਮੇਂ ਉਰਦੂ' ਨੂੰ ਪੰਜਾਬੀ ਵਿਚ ਪੇਸ਼ ਕਰਨ ਦਾ ਮਾਣ ਪ੍ਰਾਪਤ ਕਰ ਰਹੇ ਹਾਂ। ਨਿਰਸੰਦੇਹ ਇਹ ਮਹਾਨ ਰਚਨਾਵਾਂ ਪੰਜਾਬੀ ਭੰਡਾਰ ਨੂੰ ਭਰਪੂਰ ਕਰਨ ਵਿਚ ਸਹਾਈ ਹੋਣ[illegible]ਆਂ।

ਸ੍ਰੀ ਮੈਥਿਲੀ ਸ਼ਰਨ ਗੁਪਤ ਹਿੰਦੀ ਦੇ ਮਹਾਨ ਕਵੀ ਹਨ ਤੇ ਭਾਰਤ ਦੇ 'ਰਾਸ਼ਟ੍ਰ ਕਵੀ' ਹੋਣ ਦੇ ਨਾਤੇ [illegible]ਗੇ ਮਾਣੇ ਸਤਕਾਰੇ ਗਏ ਹਨ। 'ਸਾਕੇਤ', 'ਯਸ਼ੋਧਰਾ' ਆਦਿ ਆਪ ਦੇ ਪਰਸਿੱਧ ਮਹਾਂਕਾਵਿ ਹਨ। 'ਗੁਰੂਕੁਲ' ਆਪ ਦੀ ਛੋਟੀ ਜਿਹੀ ਰਚਨਾ ਹੈ, ਜਿਸ ਵਿਚ ਕਵੀ ਨੇ ਪੰਜਾਬ ਦੇ ਮਹਾਨ ਗੁਰੂਆਂ ਦੀ ਇਨਕਲਾਬੀ ਘਾਲਣਾ ਨੂੰ ਛੰਦਬੱਧ ਕੀਤਾ ਹੈ। ਪੰਜਾਬ ਨਾਲ ਸਬੰਧਤ ਹੋਣ ਕਾਰਣ ਇਸ ਰਚਨਾ ਦੀ ਵਿਸ਼ੇਸ਼ ਮਹੱਤਤਾ ਸਮਝੀ ਜਾਂਦੀ ਹੈ। ਇਸ ਰਚਨਾ ਦੇ ਲਿਪੀ-ਅੰਤਰ ਦਾ ਕੰਮ ਸ੍ਰੀ ਰਜਨੀਸ਼ ਕੁਮਾਰ, ਸਹਾਇਕ ਡਾਇਰੈਕਟਰ ਦੀ ਨਿਗਰਾਨੀ ਹੇਠ ਸ੍ਰੀ ਪ੍ਰੇਮ ਭੂਸ਼ਨ ਗੋਇਲ ਨੇ ਬੜੀ ਮਿਹਨਤ ਨਾਲ ਸਿਰੇ ਚਾੜ੍ਹਿਆ ਹੈ।

ਸਾਨੂੰ ਆਸ ਹੈ ਕਿ ਵੱਖ ਵੱਖ ਭਾਸ਼ਾਵਾਂ ਦੇ ਸਾਹਿਤ ਵਿਚ ਦਿਲਚਸਪੀ ਰੱਖਣ ਵਾਲੇ ਪਾਠਕ ਇਸ ਦਾ ਰਸ ਮਾਣਨਗੇ ਤੇ ਹਿੰਦੀ ਪਜਾਬੀ ਦੀ ਸਾਂਝ ਨੂੰ ਸਹਿਜੇ ਹੀ ਅਨੁਭਵ ਕਰ ਸਕਣਗੇ।

ਜੀਤ ਸਿੰਘ ਸੀਤਲ (ਡਾ.)
ਡਾਇਰੈਕਟਰ,
ਪੰਜਾਬੀ ਵਿਭਾਗ, ਪੰਜਾਬ,
ਪਟਿਆਲਾ

ਲਾਲ ਸਿੰਘ,
ਡਾਇਰੈਕਟਰ ਜਨਰਲ,
ਭਾਸ਼ਾ ਵਿਭਾਗ, ਪੰਜਾਬ,
ਪਟਿਆਲਾ

# ਦੋ ਸ਼ਬਦ

ਭਾਸ਼ਾ ਵਿਭਾਗ ਪੰਜਾਬ ਨੇ ਅੰਗਰੇਜ਼ੀ ਤੇ ਹੋਰ ਭਾਰਤੀ ਭਾਸ਼ਾਵਾਂ ਦੇ ਪ੍ਰਤੀਨਿਧ ਸਾਹਿਤਕ ਰਚਨਾਵਾਂ ਨੂੰ ਅਨੁਵਾਦ ਜਾਂ ਲਿੱਪੀ ਅੰਤਰ ਕਰਵਾ ਕੇ ਪੰਜਾਬੀ ਸਾਹਿਤ ਦੇ ਭੰਡਾਰ ਨੂੰ ਭਰਨ ਲਈ ਇਕ ਯੋਜਨਾ ਤਿਆਰ ਕੀਤੀ ਹੈ। ਇਸ ਸਕੀਮ ਅਧੀਨ ਰਾਸ਼ਟਰ ਭਾਸ਼ਾ ਹਿੰਦੀ ਤੋਂ ਲਿੱਪੀ-ਅੰਤਰ ਰਾਹੀਂ 'ਪਦਮਾਵਤ', 'ਸੂਰ ਰਚਨਾਵਲੀ', 'ਮੀਰਾਂ ਪਦਾਵਲੀ', 'ਸ਼ਿਵ ਬਾਵਨੀ', 'ਕਾਮਾਯਣੀ', 'ਢੋਲਾ ਮਾਰੂ ਰਾ ਦਹਾ' ਆਦਿ ਅਨੇਕ ਗ੍ਰੰਥ ਪੰਜਾਬੀ ਪਾਠਕਾਂ ਨੂੰ ਹੁਣ ਤਕ ਭੇਟ ਕੀਤੇ ਜਾ ਚੁੱਕੇ ਹਨ।

ਸ੍ਰੀ ਮੈਥਲੀ ਸ਼ਰਨ ਗੁਪਤ ਭਾਰਤ ਦੇ ਰਾਸ਼ਟਰ ਕਵੀ ਸਨ। ਉਨ੍ਹਾਂ ਦੀਆਂ ਰਚਨਾਵਾਂ ਭਾਰਤੀ ਸਭਿਅਤਾ ਤੇ ਸੰਸਕ੍ਰਿਤੀ ਉਤੇ ਮਹਤਵ-ਪੂਰਣ ਚਾਨਣ ਪਾਉਂਦੀਆਂ ਹਨ। ਉਨ੍ਹਾਂ ਵਿਚੋਂ ਗੁਰੂਕੁਲ, ਜੋ ਪੰਜਾਬ ਨਾਲ ਸਿੱਧੇ ਤੌਰ ਉਤੇ ਸਬੰਧਤ ਹੈ, ਲਿੱਪੀ-ਅੰਤਰ ਕਰਕੇ ਪੰਜਾਬੀ ਸੰਸਾਰ ਨੂੰ ਭੇਟ ਕੀਤਾ ਗਿਆ ਸੀ। ਇਸ ਵਿਚ ਮਹਾਨ ਕਵੀ ਨੇ ਪੰਜਾਬ ਦੇ ਮਹਾਨ ਗੁਰੂਆਂ ਦੇ ਕ੍ਰਾਂਤੀਕਾਰੀ ਕਾਰਨਾਮਿਆਂ ਨੂੰ ਕਾਵਿ-ਰੂਪ ਵਿਚ ਪੇਸ਼ ਕੀਤਾ ਹੈ।

ਪਾਠਕਾਂ ਵਲੋਂ ਇਸ ਦੇ ਪੰਜਾਬੀ ਰੂਪ ਦੀ ਭਰਪੂਰ ਸ਼ਲਾਘਾ ਕੀਤੀ ਗਈ ਹੈ। ਇਸ ਦੇ ਪਹਿਲੇ ਐਡੀਸ਼ਨ ਦੇ ਛੇਤੀ ਹੀ ਸਮਾਪਤ ਹੋ ਜਾਣ ਤੇ ਉਨ੍ਹਾਂ ਦੀ ਮੰਗ ਉਤੇ ਇਹ ਦੂਜਾ ਐਡੀਸ਼ਨ ਪੇਸ਼ ਕੀਤਾ ਜਾ ਰਿਹਾ ਹੈ। ਵਿਸ਼ਵਾਸ ਹੈ ਕਿ ਪਾਠਕ ਇਸ ਦਾ ਪਹਿਲੇ ਐਡੀਸ਼ਨ ਵਾਂਗ ਹੀ ਨਿੱਘਾ ਸੁਆਗਤ ਕਰਨਗੇ।

ਰਜਨੀਸ਼ ਕੁਮਾਰ
ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ

ਪਟਿਆਲਾ

# ਵਿਸ਼ਾ-ਸੂਚੀ

ਨਾਂ—ਮੈਥਿਲੀ ਸ਼ਰਨ ਗੁਪਤ

ਜਨਮ—ਸੰਮਤ 1943

ਜਨਮ ਸਥਾਨ—ਚਿਰਗਾਂਵ (ਜ਼ਿਲ੍ਹਾ ਝਾਂਸੀ)

ਰਚਨਾਵਾਂ—ਸਾਕੇਤ, ਯਸ਼ੋਧਰਾ, ਦ੍ਵਾਪਰ, ਜਯਦ੍ਰਥ ਵਧ, ਕਾਬਾ ਔਰ ਕਰਬਲਾ, ਭਾਰਤ। ਭਾਰਤੀ, ਪੰਚਵਟੀ, ਅਨਘ, ਮੰਗਲ ਘਣ, ਝੰਕਾਰ, ਕਿਸਾਨ, ਅਜੀਤ, ਤੇ ਜਯ ਭਾਰਤ

ਜਿਸ ਕੁਲ, ਜਾਤਿ, ਦੇਸ਼ ਕੇ ਬੱਚੇ,
ਦੇ ਸਕਤੇ ਹੈਂ ਯੋਂ ਬਲਿਦਾਨ।
ਉਸ ਕਾ ਵਰਤਮਾਨ ਕੁਛ ਭੀ ਹੋ,
ਪਰ ਭਵਿਸ਼ਯ ਹੈ ਮਹਾ ਮਹਾਨ।

# ਭੂਮਿਕਾ

ਲਿਖਣ ਦੀ ਲਗਨ ਆਖੋ ਜਾਂ ਮਹਾਂ ਪੁਰਸ਼ਾਂ ਵਲ ਹਿਰਦੇ ਦੀ ਖਿੱਚ, ਲੇਖਕ ਨੂੰ ਆਪਣੇ ਧਾਰਮਿਕ ਜੀਵਨ ਦੇ ਅਰੰਭ ਵਿਚ ਪਤਾ ਨਹੀਂ ਕਿਹੜੇ ਕਿਹੜੇ ਵਿਸ਼ਿਆਂ ਤੇ ਲਿਖਣ ਦੀ ਉਮੰਗ ਉਠਿਆ ਕਰਦੀ ਸੀ । ਮਹਾਂ ਪੁਰਸ਼ ਸੰਸਾਰ ਦੇ ਕਿਸੇ ਭੀ ਭੂ-ਖੰਡ ਤੇ ਪਰਗਟ ਹੋਣ ਉਹ ਸਭ ਦੇ ਸਾਂਝੇ ਹੁੰਦੇ ਹਨ । ਇਸ ਲਈ ਮਹਾਰਾਣਾ ਪਰਤਾਪ ਸਿੰਘ, ਛਤ੍ਰਪਤੀ ਸ਼ਿਵਾਜੀ ਅਤੇ ਗੁਰੂ ਗੋਬਿੰਦ ਸਿੰਘ ਤਕ ਹੀ ਲੇਖਕ ਦੀ ਲਾਲਸਾ ਸੀਮਿਤ ਨਹੀਂ ਸੀ ! ਹਜ਼ਰਤ ਹਸਨ--ਹੁਸੈਨ ਨਾਲ ਵੀ ਆਪਣੀ ਹਮਦਰਦੀ ਪਰਗਟ ਕਰਨ ਲਈ ਉਸ ਦਾ ਹਿਰਦਾ ਲੋਚਿਆ ਕਰਦਾ ਸੀ । ਉਨ੍ਹਾਂ ਦਿਨਾਂ ਦੀਆਂ ਛੋਟੀਆਂ ਮੋਟੀਆਂ ਕੁਝ ਰਚਨਾਵਾਂ ਹਾਲੀ ਤਕ ਵੀ ਸਿਰੇ ਨਹੀਂ ਚੜ੍ਹੀਆਂ । ਕੌਣ ਕਹਿ ਸਕਦਾ ਹੈ, ਕਦੀ ਚੜ੍ਹਨਗੀਆਂ ਵੀ ਜਾਂ ਨਹੀਂ ।

ਕਮਜ਼ੋਰ ਦਿਮਾਗ ਤੋਂ ਕਾਫ਼ੀ ਚਿਰ ਵਧੀਕ ਕੰਮ ਲੈਣ ਦੇ ਕਾਰਣ ਸਿਹਤ ਐਸੀ ਵਿਗੜ ਗਈ ਹੈ ਕਿ ਉਹ ਆਸ--ਮੁਨਾਰੇ ਸਰਘੀ ਦੇ ਸੁਪਨਿਆਂ ਜਾਂ ਨਿਰਧਨਾਂ ਦੇ ਆਸ਼ਿਆਂ ਵਾਂਗ ਹੌਲੇ ਹੌਲੇ ਢਹਿੰਦੇ ਜਾ ਰਹੇ ਹਨ । ਨਾਲ ਹੀ ਹਿੰਦੀ ਕਵਿਤਾ ਦੇ ਝੁਕਾ ਵੀ ਇਤਨੀ ਤੇਜ਼ੀ ਨਾਲ ਬਦਲ ਰਹੇ ਹਨ ਕਿ ਲੇਖਕ ਆਪਣੇ ਆਪ ਹੀ ਪਿਛੇ ਰਹਿੰਦਾ ਜਾ ਰਿਹਾ ਹੈ । ਪਰੰਤੂ ਉਸ ਨੂੰ ਇਸ ਗਲ ਦੀ ਚਿੰਤਾ ਨਹੀਂ ! ਚਿੰਤਾ ਹੈ ਤਾਂ ਕੇਵਲ ਇਹ ਕਿ ਅਧੂਰੀਆਂ ਰਚਨਾਵਾਂ ਦੇ ਰੂਪ ਵਿਚ ਉਸਦੀਆਂ ਕੁਝ ਇੱਛਾਵਾਂ ਪੂਰੀਆਂ ਹੋ ਜਾਣ ਤਾਂ ਜੋ ਉਸ ਨੂੰ ਉਨ੍ਹਾਂ ਦੇ ਲਈ ਮੁੜ ਜਨਮ ਨ ਲੈਣਾ ਪਵੇ ਅਤੇ, ਇਸ ਤਰ੍ਹਾਂ, ਅਣ--ਅਧਿਕਾਰੀ ਚੇਸ਼ਟਾਂ ਤੋਂ ਉਸ ਨੂੰ ਇਸ ਜਨਮ ਵਿਚ ਹੀ 'ਮੁਕਤੀ' ਪ੍ਰਾਪਤ ਹੋ ਜਾਵੇ ।

ਫ਼ਿਰ ਵੀ ਇਸ ਪੁਸਤਕ ਦੇ ਲਿਖੇ ਜਾਣ ਦੀ ਕੋਈ ਸੰਭਾਵਨਾ ਨਹੀਂ ਸੀ । ਲੇਕਿਨ ਥੋੜ੍ਹੇ ਦਿਨ ਹੋਏ ਇਕ ਸਿਖ ਸਜਣ ਨੇ ਬੜੇ ਪਿਆਰ, ਆਦਰ ਤੇ ਨਾਲ ਹੀ ਕੁਝ ਮਾਣ ਨਾਲ ਲੇਖਕ ਨੂੰ ਆਖਿਆ —"ਕੀ ਤੁਸੀਂ ਸਿੱਖ ਗੁਰੂਆਂ ਬਾਰੇ ਵੀ ਕੁਝ ਲਿਖਣ ਦੀ ਕਿਰਪਾ ਕਰੋਗੇ ? ਹਿੰਦੀ ਦੇ ਕਵੀਆਂ ਨੇ ਹਾਲੀ ਤੱਕ ਉਨ੍ਹਾਂ ਦੇ ਬਾਰੇ ਕੁਝ ਨਹੀਂ ਲਿਖਿਆ । ਕੀ ਗੁਰੂ ਸਾਹਿਬਾਨ ਦੀਆਂ ਕੁਰਬਾਨੀਆਂ ਇਸ ਯੋਗ ਨਹੀਂ ਕਿ ਮੈਂ ਆਪ ਨੂੰ ਇਹ ਪ੍ਰਾਰਥਨਾ ਕਰ ਸਕਾਂ ?" ਰਾਮ ! ਰਾਮ !! ਸਿੱਖ ਸਤਿਗੁਰਾਂ ਦੀਆਂ ਕੁਰਬਾਨੀਆਂ ਤਾਂ ਆਪਣੀ ਮਿਸਾਲ ਆਪ ਹਨ । ਲੇਖਕ ਬੜੀ ਦੁਚਿੱਤੀ ਵਿਚ ਪੈ ਗਿਆ । ਆਪਣੀ ਅਸਮਰਥਾ ਜਾਂ ਅਯੋਗਤਾ ਪਰਗਟ ਕਰਨ ਦੀ ਹਿੰਮਤ ਵੀ ਨਾ ਕਰ ਸਕਿਆ ! ਮਜਬੂਰ ਹੋ ਕੇ ਉਸ ਨੇ ਇਹ ਫੈਸਲਾ ਕੀਤਾ ਕਿ ਜਦ ਤੱਕ ਕੋਈ ਕਾਵਿ-ਰਚਨਾ ਨਾ ਹੋ ਸਕੇ ਓਦੋਂ ਤੱਕ ਇਹ ਪਦ--ਰਚਨਾ ਹੀ ਸਹੀ । ਲੇਖਕ ਨੂੰ ਆਪਣੇ ਸਤਿਗੁਰਾਂ ਦੇ ਚਰਨਾਂ ਵਿਚ ਸਰਧਾਂਜਲੀ ਭੇਟ ਕਰਨ ਦਾ ਪੂਰਾ ਹੱਕ ਹੈ ।

ਲਿਖਣ ਦਾ ਫ਼ੈਸਲਾ ਕਰਨ ਦੇ ਨਾਲ ਹੀ ਪੁਸਤਕ ਦੇ ਨਾਮਕਰਣ ਦੀ ਗੱਲ ਸਾਹਮਣੇ ਆਈ ਅਚਾਨਕ 'ਰਘੁਵੰਸ਼' ਵੱਲ ਲੇਖਕ ਦਾ ਧਿਆਨ ਗਿਆ । ਸੋਚਿਆ ਕਿ ਉਸ ਵਾਂਗ ਹੀ 'ਗੁਰਵੰਸ਼'

ਨਾਂ ਦੇ ਕੇ ਲਿਖਣਾ ਸ਼ੁਰੂ ਕਰ ਦਿਤਾ ਜਾਵੇ। ਪਰੰਤੂ ਕੇਵਲ ਨਾ ਰੱਖਣ ਨਾਲ ਕੀ ਹੋ ਜਾਵੇਗਾ ? ਉਹੋ ਜਿਹੀ ਕਥਾ ਵਸਤੂ ਅਤੇ ਉਹੋ ਜਿਹਾ ਵਰਣਜ ਵੀ ਤਾਂ ਹੋਣਾ ਚਾਹੀਦਾ ਹੈ। ਛੋਟੇ ਛੋਟੇ ਅਨੁ-ਸ਼ਟਪ ਛੰਦਾਂ ਵਿਚ ਜੋ ਚਮਤਕਾਰ ਉਥੇ ਵਿਖਾਈ ਦਿੰਦਾ ਹੈ ਉਸ ਦਾ ਝਾਉਲਾ ਵੀ ਇਥੇ ਕਿਤੋਂ ਆਵੇਗਾ ? ਫਿਰ ਉੱਚੀ ਦੁਕਾਨ ਫਿੱਕਾ ਪਕਵਾਨ ਦੇ ਅਖਾਣ ਤੇ ਚਲਣ ਦਾ ਕੀ ਲਾਭ ? ਫਿਰ ਸੋਚਿਆ 'ਗੁਰਸ਼ਿਸ਼' ਨਾਂ ਰਖ ਦਿੱਤਾ ਜਾਵੇ। ਪਰੰਤੂ ਸਿੱਖ ਭਾਵੇਂ ਸ਼ਿਸ਼ ਤੋਂ ਹੀ ਬਣਿਆ ਦਸਿਆ ਜਾਂਦਾ ਹੈ ਪਰੰਤੂ ਉਸ ਤੋਂ ਬਿਲਕੁਲ ਸੁਤੰਤਰ ਪ੍ਰਤੀਤ ਹੁੰਦਾ ਹੈ। ਮਾਨੋ ਇਹ ਨਾਂ ਵੀ ਇਤਨਾ ਸਪੂਤ ਨਿਕਲਿਆ ਕਿ ਆਪਣੇ ਪਿਤਾ ਦੇ ਨਾਂ ਤੋਂ ਜਾਣੂ ਹੋਣ ਦੀ ਇਸ ਨੂੰ ਲੋੜ ਨਹੀਂ। ਸਗੋਂ ਮੂਲ ਨਾਂ ਖ਼ੁਦ ਹੀ ਇਸ ਦੇ ਸਬੰਧ ਦੀ ਖਾਹਿਸ਼ ਰਖਦਾ ਹੈ। ਅੰਤ ਵਿਚ ਇਕ-ਅਧ ਮਿੱਤਰ ਦੇ ਵਿਰੋਧ ਕਰਨ ਦੇ ਬਾਵਜੂਦ ਵੀ ਪੁਸਤਕ ਦਾ ਨਾਂ 'ਗੁਰੂਕੁਲ' ਰੱਖਣ ਦਾ ਫੈਸਲਾ ਕੀਤਾ ਗਿਆ। 'ਗੁਰੂਕੁਲ' ਇਕ ਸੰਸਥਾ ਵਿਸ਼ੇਸ਼ ਦਾ ਨਾਂ ਹੋਣ ਦੇ ਬਾਵਜੂਦ ਵੀ ਢੁੱਕਵਾਂ ਪ੍ਰਤੀਤ ਹੋਇਆ। ਕਿਉਂ ਕਿ ਸਿੱਖਾਂ ਦੇ ਸਬੰਧ ਵਿਚ ਇਹ ਗੁਰੂਕੁਲ ਵੀ ਤਾਂ ਉਹੋ ਜਿਹੀ ਸ਼ੰਸਥਾ ਹੀ ਹੈ :

ਸਿੱਖ ਇਸੀ ਗੁਰੂਕੁਲ ਮੇਂ ਪੜ੍ਹ ਕਰ,
ਪ੍ਰਾਪਤ ਕਰ ਸਕੇ ਹੈਂ ਵਹ ਤਤ੍ਵ।
ਜੀਵਨ-ਰਣ ਕਸ਼ੇਤ੍ਰ ਮੇਂ ਬੜ੍ਹ ਕਰ,
ਜਿਸ ਸੇ ਮਿਲਾ ਉਨ੍ਹੇ ਅਮਰਤ੍ਵ।

ਆਰੀਆ ਸਮਾਜ ਨਾਲ ਸਬੰਧਤ ਹੋਣ ਦੇ ਕਾਰਣ 'ਗੁਰੂਕੁਲ' ਨਾਂ ਇਕ-ਪੱਖੀ ਹੋ ਗਿਆ ਹੈ। ਇਹ ਨਾਂ ਰੱਖਣ ਦਾ ਇਕ ਹੋਰ ਕਾਰਨ ਇਹ ਵੀ ਸੀ ਕਿ ਪੁਸਤਕ ਦੂਜੇ ਫ਼ਿਰਕਿਆਂ ਵਿਚ ਮਕਬੂਲ ਹੋ ਸਕੇ।

ਹੋਰ ਕੁਝ ਨਹੀਂ ਤਾਂ ਵੀਰਾਂ ਦਾ ਜਸ ਗਾਉਣ ਲਈ ਬਹਾਦਰੀ ਦੇ ਬਿਰਤਾਂਤ ਨੂੰ ਚੁਣਨਾ ਤਾਂ ਉਸ ਦੇ ਵਸ ਦੀ ਗਲ ਸੀ। ਪਰੰਤੂ ਉਸ ਨੇ ਚਾਰਪਦੇ ਬਿਰਤਾਂਤ ਨੂੰ ਦੁਪਦੇ ਰੂਪ ਵਿਚ ਗ੍ਰਹਿਣ ਕੀਤਾ ਹੈ। ਆਖਿਆ ਨਹੀਂ ਜਾ ਸਕਦਾ ਕਿ ਉਸ ਦੀ ਉੱਨਤੀ ਹੈ ਜਾਂ ਅਵਉੱਨਤੀ। ਲੇਕਿਨ ਆਰੰਭ ਵਿਚ ਹੀ ਪਾਠਕ ਵੇਖਣਗੇ ਕਿ ਮੰਗਲਾਚਰਣ ਦੀ ਗੱਲ ਦੋ ਲਾਈਨਾਂ ਵਿੱਚ ਕਹਿਣ ਵਾਲੀ ਸੀ ਤਾਂ ਉਸਨੂੰ ਖਿੱਚ ਘਸੀਟ ਕੇ ਚਾਰ ਲਾਈਨਾਂ ਵਿਚ ਲਿਜਾਣ ਦੀ ਲੋੜ ਨਹੀ ਸੀ। ਕਥਾ ਕਹਾਣੀ ਮੂਲਕ ਪ੍ਰਬੰਧਾਂ ਵਿਚ ਇਹ ਕ੍ਰਮ ਹੀ ਲੇਖਕ ਨੂੰ ਜਚਦਾ ਹੈ ਫਿਰ ਹਰ ਇਕ ਪਦ ਦੋ ਲਾਈਨਾਂ ਵਿਚ ਨਾਂ ਛਾਪਕੇ ਚਾਰ ਲਾਈਨਾਂ ਵਿਚ ਛਾਪਿਆ ਗਿਆ ਹੈ।

ਵਰਣਨ ਵਿਚ ਜਿਵੇਂ ਇਕ ਪਦ ਦਾ ਕ੍ਰਮ ਅਗਲੇ ਪਦਾਂ ਵਿਚ ਚਲਾ ਜਾਂਦਾ ਹੈ ਉਸੇ ਤਰ੍ਹਾਂ ਇਥੇ ਵੀ ਕੀਤਾ ਗਿਆ ਹੈ। ਇਨ੍ਹਾਂ ਛੰਦਾਂ ਨੂੰ ਸੰਸਕ੍ਰਿਤ ਦੇ 'ਯੁਗਮ', 'ਕਲਾਪਕ' ਤੇ 'ਕੁਲਕ' ਛੰਦਾਂ ਵਾਂਗ ਹੀ ਸਮਝਿਆ ਜਾ ਸਕਦਾ ਹੈ।

ਛੰਦ ਤੋਂ ਬਾਅਦ ਭਾਸ਼ਾ ਦੇ ਸਬੰਧ ਵਿਚ ਲੇਖਕ ਦੀ ਨਿਮਾਣੀ ਰਾਏ ਹੈ ਕਿ ਬੋਲਚਾਲ ਦੀ ਭਾਸ਼ਾ ਨੇ ਕਵਿਤਾ ਦੀ ਭਾਸ਼ਾ ਹੋਣ ਦਾ ਜਮਾਂਦਰੂ ਅਧਿਕਾਰ ਸਿੱਧ ਕਰ ਦਿੱਤਾ ਹੈ ! ਇਹ ਵੀ

ਆਖਿਆ ਜਾ ਸਕਦਾ ਹੈ ਕਿ ਉਸ ਨੇ ਇਸ ਵਿਸ਼ੇ ਵਿਚ ਸੁਰਾਜ ਪ੍ਰਾਪਤ ਕਰ ਲਿਆ ਹੈ। ਪਹਿਲਾਂ ਜਿਥੇ ਖੜੀ ਬੋਲੀ ਵਿਚ ਕਵਿਤਾ ਲਿਖਣ ਦਾ ਘੋਰ ਵਿਰੋਧ ਕੀਤਾ ਜਾਂਦਾ ਸੀ ਉਥੇ ਹੁਣ ਇਹ ਵੀ ਸੁਣਾਈ ਦਿੰਦਾ ਹੈ ਕਿ "ਖੜੀ ਬੋਲੀ ਵਿਚ ਜ਼ਰੂਰ ਕਵਿਤਾ ਲਿਖੀ ਜਾਵੇ ਪਰ ਬ੍ਰਜਭਾਸ਼ਾ ਨੂੰ ਭੁਲਾਇਆ ਨਾ ਜਾਵੇ।" ਬੇਸ਼ਕ ਉਹ ਭੁਲਾਈ ਨਹੀਂ ਜਾ ਸਕਦੀ। ਉਹ ਹਿੰਦੀ ਕਵੀਆਂ ਦੀ ਵੈਦਿਕ ਭਾਸ਼ਾ ਹੈ। ਰਿਚਾਵਾਂ ਵਾਂਗ ਸਾਡੇ ਲਈ ਪਵਿੱਤਰ ਹੈ। ਉਂਜ ਤਾਂ ਸਪਸ਼ਟ ਹੈ ਕਿ ਵੈਦਿਕ ਭਾਸ਼ਾ ਬੋਲਣ ਵਾਲੇ ਸਾਰੇ ਹੀ ਮੰਤਰਕਾਰ ਨਹੀਂ ਸਨ। ਫਿਰ ਵੀ ਸਾਨੂੰ ਚਾਹੀਦਾ ਹੈ ਕਿ ਆਪਣੇ ਪਿਤਰੀ ਵਿਰਸੇ ਨੂੰ ਬਰਬਾਦ ਨ ਹੋਣ ਦਈਏ। ਸੱਚ ਪੁਛੋ ਤਾਂ ਉਹ ਹੀ ਤਾਂ ਸਾਡੀ ਸੰਮਤੀ ਹੈ ਜਿਸ ਨੂੰ ਸੈਂਕੜੇ ਸਾਲਾਂ ਦੀ ਅਣਥਕ ਮਿਹਨਤ ਨਾਲ ਸਾਡੇ ਬਜ਼ੁਰਗਾਂ ਨੇ ਕਮਾ ਕੇ ਸਾਡੇ ਹਵਾਲੇ ਕੀਤਾ ਹੈ।

ਮੰਨ ਲਿਆ ਕਿ ਬੋਲ ਚਾਲ ਦੀ ਭਾਸ਼ਾ ਨੇ ਆਪਣਾ ਜਮਾਂਦਰੂ ਅਧਿਕਾਰ ਪ੍ਰਾਪਤ ਕਰ ਲਿਆ। ਪਰ ਹੁਣ ਉਸ ਨੂੰ ਸੰਘਰਸ਼ ਛੱਡਕੇ ਅਪਣੇ ਰਾਜ ਦਾ ਪ੍ਰਬੰਧ ਵੀ ਤਾਂ ਕਰਨਾ ਚਾਹੀਦਾ ਹੈ। ਜੋ ਉੱਚਾ ਦਰਜਾ ਉਸ ਨੇ ਪ੍ਰਾਪਤ ਕਰ ਲਿਆ ਹੈ ਉਸ ਨੂੰ ਕਾਇਮ ਵੀ ਤਾਂ ਰੱਖਣਾ ਚਾਹੀਦਾ ਹੈ। ਜਿਸ ਤੋਂ ਪਿਛੋਂ ਅਮਨ ਕਾਇਮ ਕਰਨਾ ਵੀ ਜ਼ਰੂਰੀ ਹੈ। ਕਿਸੇ ਵੀ ਭਾਸ਼ਾ ਦੀ ਯੋਗਤਾ ਉਸ ਦੇ ਸ਼ਬਦ ਭੰਡਾਰ ਤੇ ਆਧਾਰਤ ਹੈ। ਵਿਸ਼ਾਲ ਅਰਥਾਂ ਲਈ ਅਮੀਰ ਸ਼ਬਦ ਭੰਡਾਰ ਹੋਣਾ ਚਾਹੀਦਾ ਹੈ। ਕੰਨਾਂ ਨੂੰ ਸੁਹਣਾ ਲਗਣਾ ਵੀ ਭਾਸ਼ਾ ਦਾ ਇਕ ਵੱਡਾ ਗੁਣ ਹੈ ਲੇਕਿਨ ਇਹ ਵੀ ਉਸ ਦੇ ਸ਼ਬਦਾਂ ਤੇ ਨਿਰਭਰ ਕਰਦਾ ਹੈ। ਢੁਕਵੇਂ ਅਰਥ ਲਈ ਢੁਕਵੇਂ ਸ਼ਬਦ ਨਾਲ ਸੂੋਤ-ਸੁਹਜ ਆਪਣੇ ਆਪ ਪੈਦਾ ਹੁੰਦੀ ਹੈ।

ਬੜੀ ਖੁਸ਼ੀ ਦੀ ਗੱਲ ਹੈ ਕਿ ਹਿੰਦੀ ਵਿਚ ਭਿੰਨ ਭਿੰਨ ਪ੍ਰਕਾਰ ਦੇ ਕੋਸ਼ਾਂ ਦੀ ਰਚਨਾ ਹੋ ਰਹੀ ਹੈ। ਬੋਲ ਚਾਲ ਦੀ ਭਾਸ਼ਾ ਵਿਚ ਲਿਖੀ ਗਈ ਕਵਿਤਾ ਦਾ ਸ਼ਬਦ ਭੰਡਾਰ ਭਰਨ ਵਿਚ ਆਪਣੀਆਂ ਉਪਭਾਸ਼ਾਵਾਂ ਦੀ ਸਹਾਇਤਾ ਲੈ ਕੇ ਸਾਨੂੰ ਉਨ੍ਹਾਂ ਨਾਲ ਸਬੰਧ ਬਣਾਈ ਰੱਖਣਾ ਚਾਹੀਦਾ ਹੈ। ਬ੍ਰਜ, ਬੁੰਦੇਲ ਖੰਡੀ ਅਤੇ ਅਵਧੀ ਦੀ ਤਾਂ ਗੱਲ ਹੀ ਛੱਡੋ ਉਨ੍ਹਾਂ ਨੂੰ ਤਾਂ ਅਸੀਂ ਲੋਕ ਆਪਣੇ ਘਰਾਂ ਅਤੇ ਪਿੰਡਾਂ ਵਿੱਚ ਨਿੱਤ ਬੋਲਦੇ ਹੀ ਹਾਂ, ਲੇਖਕ ਦੀ ਰਾਇ ਵਿੱਚ ਤਾਂ ਹੋਰ ਉਪ ਭਾਸ਼ਾਵਾਂ ਵਿਚੋਂ ਸ਼ਬਦ ਲੈਂਦੇ ਹੋਏ ਸੰਕੋਚ ਕਰਨ ਦੀ ਥਾਂ ਖੁਸ਼ ਹੋਣਾ ਚਾਹੀਦਾ ਹੈ। ਲੇਕਿਨ ਇਹ ਕੰਮ ਲੇਖਕ ਜੈਸੇ ਲੋਕਾਂ ਦਾ ਨਹੀਂ, ਜਿਨ੍ਹਾਂ ਦੀਆਂ ਰਚਨਾਵਾਂ ਰਸੀਆਂ ਹੋਈਆਂ ਹੋਣ ਤੇ ਕੰਨ ਸਧੇ ਹੋਣ ਉਹੀ ਸ਼ਬਦ ਦੀ ਟਣਕਾਰ ਨੂੰ ਪਛਾਣ ਸਕਦੇ ਹਨ।

ਸ਼ਬਦ ਤਾਂ ਬੋਲਦੇ ਹੋਏ ਸੰਕੇਤ ਹਨ। ਜਿਸ ਭਾਸ਼ਾ ਵਿਚ ਭਿੰਨ ਭਿੰਨ ਭਾਵਾਂ ਤੇ ਕਿਰਿਆਵਾਂ ਲਈ ਭਿੰਨ-ਭਿੰਨ ਸ਼ਬਦ ਨਾਂ ਹੋਣ ਉਹ ਕਦੀ ਪੂਰਨ ਭਾਸ਼ਾ ਨਹੀਂ ਹੋ ਸਕਦੀ।

ਸਾਡੀਆਂ ਉਪ ਭਾਸ਼ਾਵਾਂ ਵਿੱਚ ਕਈ ਐਸੇ ਸ਼ਬਦ ਮਿਲ ਜਾਂਦੇ ਹਨ ਜਿੰਨ੍ਹਾਂ ਦੇ ਸਮਾਨ-ਅਰਥਕ ਹਿੰਦੀ ਵਿਚ ਨਹੀਂ ਮਿਲਦੇ। ਜਦੋਂ ਅਸੀਂ ਅਰਬੀ, ਫ਼ਾਰਸੀ ਅਤੇ ਅੰਗ੍ਰੇਜ਼ੀ ਦੇ ਸ਼ਬਦ ਬਿਨਾਂ ਕਿਸੇ ਸੰਕੋਚ ਦੇ ਅਪਣਾ ਲੈਂਦੇ ਹਾਂ ਤਾਂ ਲੋੜ ਪੈਣ ਤੇ ਆਪਣੀਆਂ ਉਪ ਭਾਸ਼ਾਵਾਂ ਤੋਂ ਢੁਕਵੇਂ ਸ਼ਬਦ ਅਪਣਾ ਲੈਣ ਵਿਚ ਕੋਈ ਸੰਕੋਚ ਨਹੀਂ ਕਰਨਾ ਚਾਹੀਦਾ।

'ਗੁਰ-ਕੁਲ' ਵਿਚ ਇਕ ਲਾਈਨ ਇਸ ਤਰ੍ਹਾਂ ਹੈ :—

ਕੰਕਣ ਨਹੀਂ, ਮੁਝੇ ਤੋ ਕਰ ਦੋ,
ਜੋ ਵੈਰੀ ਕੋ ਧਰੇ ਸਮੇਟ ।

'ਸਮੇਟ ਧਰਨਾ' ਬੁੰਦੇਲਖੰਡੀ ਮੁਹਾਵਰਾ ਹੈ । ਇਸ ਦੀ ਥਾਂ ਇਹ ਵੀ ਲਿਖਿਆ ਜਾ ਸਕਦਾ ਸੀ—

ਕੰਕਣ ਨਹੀਂ, ਮੁਝੇ ਤੋ ਕਰ ਦੋ,
ਕਰੇ ਸ਼ਤ੍ਰੁ ਕਾ ਜੋ ਆਖੇਟ ।

ਲੇਕਿਨ 'ਸਮੇਟ ਧਰਨ' ਦਾ ਇਕ ਖਾਸ ਅਰਥ ਹੈ । ਇਸ ਵਿਚ ਦੁਸ਼ਮਣ ਨੂੰ ਹਰਾ ਦੇਣ ਦੇ ਨਾਲ ਨਾਲ ਉਸ ਨੂੰ ਸਾਰੇ ਪਾਸਿਆ ਤੋਂ ਦਬਾ ਲੈਣ ਦਾ ਚਿੱਤਰ ਖਿਚਿਆ ਜਾਂਦਾ ਹੈ । ਇਸ ਕਾਰਨ ਹੀ ਲੇਖਕ ਇਸ ਨੂੰ ਰੱਖਣ ਦਾ ਲੋਭ ਨਹੀਂ ਤਿਆਗ ਸਕਿਆ । ਇਸ ਲਈ ਉਹ ਖਿਮਾਂ ਦਾ ਜਾਚਕ ਹੈ; ਕਿਉਂ ਕਿ ਇਹ ਪ੍ਰਾਂਤਿਕ ਪ੍ਰਯੋਗ ਹੈ । ਫਿਰ ਵੀ ਇਕ ਬੇਨਤੀ ਹੈ—ਇਸ ਸਬੰਧ ਵਿਚ ਸਾਨੂੰ ਆਪਣੇ ਹੀ ਪੈਰਾਂ 'ਤੇ ਖੜੇ ਹੋਣਾ ਚਾਹੀਦਾ ਹੈ ਜਿਸ ਤਰ੍ਹਾਂ 'ਵੰਧਿਆ' ਦਾ 'ਬਾਂਝ' ਰੂਪ ਤਾਂ ਸਾਡੇ ਲਈ ਸ਼ਿਸ਼ਟ ਪ੍ਰਯੋਗ ਹੈ । ਲੇਕਿਨ ਉਸੇ ਤਰ੍ਹਾਂ 'ਸੰਧਿਆ' ਦਾ 'ਸਾਂਝ' ਉਸ ਤਰ੍ਹਾਂ ਦਾ ਨਹੀਂ, ਉਸ ਦੀ ਨਿਸਬਤ ਸ਼ਾਮ ਵਧੀਕ ਢੁਕਵਾਂ ਹੈ । ਚੰਗੇ ਤੋਂ ਚਗੇ ਸ਼ਬਦ ਨੂੰ ਵਰਤੋਂ ਵਿਚ ਨਾ ਲਿਆਂਦਾ ਤਾਂ ਉਹ ਕੁਝ ਦਿਨਾਂ ਬਾਅਦ ਸ਼ਿਸ਼ਟ ਨਹੀਂ ਰਹਿ ਜਾਵੇਗਾ ਅਤੇ ਸਾਧਾਰਨ ਸ਼ਬਦ ਵੀ ਵਰਤੋਂ ਵਿਚ ਆਉਣ ਤੋਂ ਕੁਝ ਦਿਨ ਬਾਅਦ ਵਿਸ਼ੇਸ਼ ਬਣ ਜਾਣਗੇ ।

ਲੇਖਕ ਦਾ ਇਹ ਭਾਵ ਨਹੀਂ ਕਿ 'ਸ਼ਾਮ' ਛੱਡ ਦਿਤਾ ਜਾਣਾ ਚਾਹੀਦਾ ਹੈ । ਜਿਹੜੇ ਸ਼ਬਦ ਹੋਰ ਭਾਸ਼ਾਵਾਂ ਦੇ ਹੋਣ ਤੇ ਸਾਡੀ ਭਾਸ਼ਾ ਵਿਚ ਮਿਲ ਗਏ ਹਨ ਉਹ ਸਾਡੇ ਹੀ ਹੋ ਗਏ ਹਨ । ਲੇਕਿਨ ਇਹ ਜ਼ਰੂਰ ਕਿਹਾ ਜਾਵੇਗਾ ਕਿ ਉਨ੍ਹਾਂ ਦੇ ਸਾਹਮਣੇ, ਉਸੇ ਅਰਥ ਦੇ ਆਪਣੇ ਸ਼ਬਦਾਂ ਨੂੰ ਗੰਵਾਰੂ ਸਮਝਣਾ ਸਾਡੇ ਮਨ ਦੀ ਨਹੀਂ ਤਾਂ ਕੰਨਾਂ ਦੀ ਗ਼ੁਲਾਮੀ ਜ਼ਰੂਰ ਹੈ । ਅੱਜ ਕੱਲ ਰਾਜਨੀਤਿਕ ਸਭਾਵਾਂ ਵਿਚ ਬਹੁਤ ਕਰ ਕੇ ਇਕ ਗੱਲ ਵੇਖੀ ਜਾਂਦੀ ਹੈ ਕਿ ਹਿੰਦੀ ਦੇ ਸ਼ਬਦਾਂ ਨੂੰ ਚੁਣ ਚੁਣ ਕੇ ਕਢਿਆ ਜਾਂਦਾ ਹੈ ਤੇ ਉਨ੍ਹਾਂ ਦੀ ਥਾਂ ਉਰਦੂ ਫ਼ਾਰਸੀ ਦੇ ਲਫ਼ਜ਼ ਰੱਖੇ ਜਾਂਦੇ ਹਨ । ਹਿੰਦੀ ਦੇ ਸ਼ੁਭਚਿੰਤਕਾਂ ਨੂੰ ਸਾਵਧਾਨ ਹੋ ਜਾਣਾ ਚਾਹੀਦਾ ਹੈ । ਆਪਣੀ ਭਾਸ਼ਾ ਨੂੰ ਛੱਡ ਕੇ ਅਸੀਂ ਆਪਣੇ ਭਾਵਾਂ ਦੀ ਰਾਖੀ ਨਹੀਂ ਕਰ ਸਕਦੇ ।

ਸਾਧਾਰਨ ਬੋਲ ਚਾਲ ਦੀ ਭਾਸ਼ਾ ਤੇ ਸਾਹਿਤਕ ਭਾਸ਼ਾ ਵਿਚ ਕੁਝ ਨ ਕੁਝ ਫ਼ਰਕ ਹੁੰਦਾ ਹੀ ਹੈ । ਇਸੇ ਤਰ੍ਹਾਂ ਗੱਦ ਦੀ ਭਾਸ਼ਾ ਦੀ ਨਿਸਬਤ ਪਦ ਦੀ ਭਾਸ਼ਾ ਵਿਚ ਕੁਝ ਫ਼ਰਕ ਹੁੰਦਾ ਹੈ । ਪੱਦਕਾਰਾਂ ਨੂੰ ਇਕ ਅਰਥ ਦੇ ਅਨੇਕਾਂ ਸ਼ਬਦ ਵਰਤਣ ਦੀ ਲੋੜ ਪੈਂਦੀ ਹੈ । ਉਨ੍ਹਾਂ ਨੂੰ ਹੋਰ ਵੀ ਛੋਟ ਪ੍ਰਾਪਤ ਹੁੰਦੀ ਹੈ । ਸੰਸਕ੍ਰਿਤ ਵਿਚ ਲੋੜ ਪੈਣ ਤੇ ਡ ਤੇ ਲ, ਬ, ਵ ਅਤੇ ਸ਼ ਤੇ ਸ਼ ਨੂੰ ਇਕ ਮੰਨ ਲਿਆ ਜਾਂਦਾ ਹੈ । ਕਾਲੀਦਾਸ ਜਿਹੇ ਕਵੀ ਨੂੰ ਵੀ ਇਹ ਛੋਟ ਲੈਣੀ ਪਈ ।

**ਭੁਜਲਤਾਂ ਜਲਤਾਮ ਬਲਾਜਨਹ੍**

ਇਸ ਵਿਚ 'ਜੜਤਾ' ਦੀ ਥਾਂ ਅਨੁਪ੍ਰਾਸ ਦੀ ਰਖਿਆ ਲਈ 'ਜਲਤਾ' ਲਿਖਿਆ ਗਿਆ ਹੈ ।

ਲੇਕਿਨ ਇਕ ਨਿਯਮ ਅਨੁਸਾਰ । ਇਸ ਲਈ ਸਾਨੂੰ ਇਸ ਸਬੰਧ ਵਿਚ ਸਾਵਧਾਨ ਰਹਿਣਾ ਪਵੇਗਾ ।

'ਘਬੜਾਨਾ' ਤੇ 'ਘਬਰਾਨਾ' ਅਤੇ 'ਪਿੰਜੜਾ' ਤੇ 'ਪਿੰਜਰਾ' ਦੋਹਾਂ ਦਾ ਪ੍ਰਯੋਗ ਹਿੰਦੀ ਵਿਚ ਕੀਤਾ ਜਾਂਦਾ ਹੈ । 'ਝੜਨਾ' ਦੀ ਥਾਂ 'ਝਰਨਾ' ਵੀ ਲਿਖਿਆ ਜਾ ਸਕਦਾ ਹੈ । ਲੇਕਿਨ ਝਗੜਾ ਦੀ ਥਾਂ 'ਝਗਰਾ' ਨਹੀਂ ਲਿਖਿਆ ਜਾ ਸਕਦਾ ।

ਜੇ ਅਸੀਂ ਚਾਹੀਏ ਤਾਂ ਬਹੁਗਿਣਤੀ ਦੇ ਫੈਸਲੇ ਨਾਲ ਨਿਯਮ ਬਣਾ ਸਕਦੇ ਹਾਂ । ਜਿਵੇਂ ਡ ਅਤੇ ਲ ਦੀ ਏਕਤਾ ਨੂੰ ਛਡ ਕੇ ਉਪਰ ਦਾ ਸੰਸਕ੍ਰਿਤ-ਨਿਯਮ ਹਿੰਦੀ ਵਿਚ ਵੀ ਲਾਗੂ ਕੀਤਾ ਜਾ ਸਕਦਾ ਹੈ ।

**ਣ** ਤੇ **ਨ** ਵੀ ਇਕ ਸਮਝੇ ਜਾ ਸਕਦੇ ਹਨ । ਖ਼ਾਸ ਕਰ ਪਦ ਵਿਚ । ਇਸ ਤਰ੍ਹਾਂ ਉਰਦੂ ਫ਼ਾਰਸੀ ਦੇ ਸ਼ਬਦਾਂ ਦੀ ਵਰਤੋਂ ਵਿਚ ਜੇ ਕ਼, ਖ਼, ਗ਼, ਤੇ ਜ਼ ਆਦਿ ਦੀ ਹੇਠਲੀ ਬਿੰਦੀ ਕਢ ਦਿਤੀ ਜਾਵੇ ਤਾਂ ਉਹ ਸੰਸਕ੍ਰਿਤ ਵਾਂਗ ਹੋ ਕੇ ਹਿੰਦੀ ਦੇ ਹੀ ਬਣ ਜਾਣ । ਪਦ ਵਿਚ ਉਨ੍ਹਾਂ ਦੀ ਵਰਤੋਂ ਬਹੁਤ ਢੁਕਵੀਂ ਪ੍ਰਤੀਤ ਹੁੰਦੀ ਹੈ । ਪਰ ਜ਼ਬਾਨਦਾਨੀ ਵਿਚ ਤਾਂ ਫ਼ਰਕ ਪੈਣ ਦਾ ਡਰ ਨਹੀਂ ? ਬੰਗਲਾ ਭਾਸ਼ਾ ਨੂੰ ਹੋਰ ਭਾਸ਼ਾਵਾਂ ਦੇ ਸ਼ਬਦਾਂ ਨੂੰ ਅਪਨਾਉਣਾ ਖ਼ੂਬ ਆਉਂਦਾ ਹੈ ।

ਪਰੰਤੂ ਇਹ ਸਭ ਗੱਲਾਂ ਵਿਦਵਾਨਾਂ ਦੇ ਵਿਚਾਰਨ ਯੋਗ ਹਨ । ਲੇਖਕ ਇਸ ਪਾਸੇ ਉਨ੍ਹਾਂ ਦਾ ਧਿਆਨ ਦਿਵਾ ਕੇ ਆਪਣੇ ਇਕ ਦੋ ਪ੍ਰਾਤਿਕ ਪ੍ਰਯੋਗਾਂ ਲਈ ਖਿਮਾਂ ਦਾ ਜਾਚਕ ਹੈ ।

ਚਲੀ ਨ ਉਨ ਕੀ ਏਕ ਚਾਲ ਭੀ
ਬਿਗੜ ਗਈ ਉਨ ਕੀ ਸਭ ਔਜ ।

ਇਥੇ 'ਔਜ' ਦੇ ਬਦਲੇ 'ਮੌਜ' ਸ਼ਬਦ ਰਖਿਆ ਜਾ ਸਕਦਾ ਸੀ, ਪਰੰਤੂ ਔਜ ਵਿਚ ਹੌਸਲੇ ਅਤੇ ਸੂਝਬੂਝ ਦਾ ਭਾਵ ਵੀ ਹੈ । ਇਸ ਵਿਚ ਦੁਸ਼ਮਣਾਂ ਦੇ ਬੌਖਲਾ ਜਾਣ ਦਾ ਹੀ ਅਰਥ ਨਹੀਂ ਸਗੋਂ ਉਸ ਦੇ ਸਿੱਟੇ ਵਜੋਂ ਉਨ੍ਹਾਂ ਦੇ ਚਿਹਰਿਆਂ ਤੇ ਹਵਾਈਆਂ ਉੱਡਣ ਦਾ ਵੀ ਚਿਤਰ ਸਾਹਮਣੇ ਆਉਂਦਾ ਹੈ ।

ਤੋੜ ਮਰੋੜ ਉਖਾੜ ਪਛਾੜੇ
ਬੜੇ ਬੜੇ ਬਹੁ ਅੱਝੜ ਝਾੜ ।

'ਅੱਝੜ' ਸ਼ਬਦ ਵਿਚ ਵਿਸ਼ਾਲ, ਭਾਰੀ ਅਤੇ ਘਣੇ ਤਿੰਨ ਅਰਥਾਂ ਦਾ ਮਿਲਗੋਭਾ ਹੈ । ਇਸ ਲਈ ਉਹ 'ਝਾੜ' ਸ਼ਬਦ ਦੇ ਵਿਸ਼ੇਸ਼ਣ ਵਜੋਂ ਲੇਖਕ ਨੂੰ ਬਹੁਤ ਹੀ ਢੁਕਵਾਂ ਲਗਾ ਹੈ ।

ਉਪਰ 'ਸਮੇਟ ਕਰਨ' ਦੇ ਸਬੰਧ ਵਿਚ ਲਿਖਿਆ ਜਾ ਚੁੱਕਾ ਹੈ । ਇਕ ਲਾਈਨ ਹੋਰ ਸੁਣੋਂ—

ਰਪਟ ਪੜੇ ਕੀ ਹਰ ਗੰਗਾ ਮੇਂ
ਮਿਟ ਸਕਤਾ ਹੈ ਕਯਾ ਉਪਹਾਸ ?

'ਰਪਟ ਪੜੇ' ਕੀ ਹਰ ਗੰਗਾ, ਇਕ ਕਹਾਵਤ ਹੈ, ਜੋ ਇਸ ਪਾਸੇ ਪ੍ਰਸੰਗ ਦੇ ਮੁਤਾਬਕ ਆਖੀ ਜਾਂਦੀ ਹੈ । ਕਿਹਾ ਨਹੀਂ ਜਾ ਸਕਦਾ ਕਿ ਹੋਰ ਕਿਧਰੇ ਇਹ ਪ੍ਰਚਲਤ ਹੈ ਜਾਂ ਨਹੀਂ । ਕਿਸੇ ਢੰਗ ਨਾਲ ਆਪਣੀ ਕਮਜ਼ੋਰੀ ਛੁਪਾਉਣ ਦੇ ਸਬੰਧ ਵਿਚ ਇਸ ਦੀ ਵਰਤੋਂ ਕੀਤੀ ਜਾਂਦੀ ਹੈ ।

ਕੋਈ ਆਦਮੀ ਤਿਲ੍ਹਕ ਕੇ ਅਚਾਨਕ ਪਾਣੀ ਵਿਚ ਡਿਗ ਪਿਆ। ਇਹ ਸੋਚ ਕੇ ਕਿ ਵੇਖਣ ਵਾਲੇ ਹਸ ਨਾ ਪੈਣ ਉਹ 'ਹਰ ਗੰਗਾ-ਹਰ ਗੰਗਾ' ਆਖ ਕੇ ਇਸ਼ਨਾਨ ਕਰਨ ਦਾ ਸਾਂਗ ਕਰਨ ਲਗ ਪਿਆ। ਲੇਕਿਨ ਲੋਕ ਕਦੋਂ ਛਡਣ ਵਾਲੇ ਸਨ ? ਆਖਣ ਲਗੇ—'ਜੀ ਯਹ ਤੋ ਰਿਪਟ ਪੜੇ ਕੀ ਹਰ ਗੰਗਾ ਹੈ' (ਜੀ ਇਹ ਤਾਂ ਤਿਲ੍ਹਕ ਪਏ ਦੀ ਹਰ ਗੰਗਾ ਹੈ)।

ਭਾਸ਼ਾ ਜਿਥੋਂ ਤਕ ਸੰਭਵ ਹੋ ਸਕਿਆ ਹੈ ਸਰਲ ਰੱਖਣ ਦਾ ਯਤਨ ਕੀਤਾ ਗਿਆ ਹੈ। ਲੇਕਿਨ ਇਸ ਸੰਬੰਧ ਵਿਚ ਪਾਠਕਾਂ ਦੀ ਸੇਵਾ ਵਿਚ ਇਕ ਬੇਨਤੀ ਹੈ। ਪੁਸਤਕ ਵਿਚ ਇਕ ਲਾਈਨ ਪਹਿਲਾਂ ਇਸ ਪ੍ਰਕਾਰ ਸੀ—

ਕਿੰਤੁ ਸਾਂਪ ਸੀਧਾ ਹੋ ਕਰ ਭੀ
ਨਹੀਂ ਛੋੜਤਾ ਹੈ ਗਤਿ-ਵਕ੍ਰ।

ਬਾਦ ਵਿਚ ਇਹ ਇਸ ਤਰ੍ਹਾਂ ਬਦਲ ਦਿਤੀ ਗਈ—

ਪਰ ਦ੍ਵਿ-ਜਿਹ੍ਵ ਸੀਧਾ ਹੋ ਕਰ ਭੀ
ਨਹੀਂ ਛੋੜਤਾ ਹੈ ਗਤਿ-ਵਕ੍ਰ।

'ਦ੍ਵਿਜਿਹ੍ਵ' ਸ਼ਬਦ ਇਥੇ ਵਧੀਕ ਢੁਕਵਾਂ ਪ੍ਰਤੀਤ ਹੋਇਆ। ਉਹ ਮੁਸਲਮਾਨ ਜਿਹੜੇ ਬੰਦਾ ਬਹਾਦਰ ਦੀ ਅਧੀਨਤਾ ਵਿਚ ਰਹਿੰਦੇ ਸਨ ਅੰਦਰੋ ਅੰਦਰੀ ਨਵਾਬ ਨਾਲ ਮਿਲੇ ਹੋਏ ਸਨ। ਇਸ ਲਈ ਉਨ੍ਹਾਂ ਵਾਸਤੇ ਦ੍ਵਿਜਿਹ੍ਵ ਸ਼ਬਦ ਵਧੀਕ ਅਰਥ ਭਰਪੂਰ ਜਾਪਿਆ। ਇਹ ਚੁਗ਼ਲਖੋਰ ਦੇ ਅਰਥ ਵਿਚ ਵੀ ਆਉਂਦਾ ਹੈ।

ਫ਼ੈਲੀ ਕ੍ਰਿਸ਼ੀਯੁਤ ਕ੍ਰਿਸ਼ੀਗ੍ਰਾਸਿਨੀ
ਘਾਸ-ਰਾਸ਼ਿ-ਸੀ ਪਸ਼੍ਵਾਸਕ੍ਤਿ।

ਇਥੇ 'ਕ੍ਰਿਸ਼ੀ ਗ੍ਰਾਸਿਨੀ' ਦੀ ਥਾਂ 'ਕ੍ਰਿਸ਼ੀ ਨਾਸ਼ਿਨੀ' ਵੀ ਕਿਹਾ ਜਾ ਸਕਦਾ ਸੀ, ਪਰੰਤੂ ਲੇਖਕ ਨੂੰ ਇਸ ਵਿਚ ਉਹ ਤਾਕਤ ਨਹੀਂ ਦਿੱਸੀ।

ਇਕ ਲਾਈਨ ਇਸ ਪ੍ਰਕਾਰ ਹੈ—

ਬਲ ਗੌਰਵ ਕੋ ਕਰ ਲਾਘਵ
ਸੂਕਸ਼ਮ ਦ੍ਰਿਸ਼ਟੀ ਕੇ ਹੁਏ ਪ੍ਰਮਾਣ

ਇਸ ਵਿਚ ਕ੍ਰਮ ਦੇ ਅਨੁਸਾਰ ਸੂਕਸ਼ਮਦ੍ਰਿਸ਼ਟੀ ਦੀ ਥਾਂ 'ਦ੍ਰਿਸ਼ਟੀ-ਸੌਕਸ਼ਮਜ' ਹੋਣਾ ਚਾਹੀਦਾ ਸੀ। ਲੇਕਿਨ ਵਾਧੂ ਔਖਿਆਈ ਤੋਂ ਬਚਣ ਲਈ ਇਸ ਤਰ੍ਹਾਂ ਹੀ ਰਹਿਣ ਦਿਤਾ ਗਿਆ ਹੈ।

ਭਾਈ, ਕਿਧਰ ਜਾ ਰਹੇ ਹੋ ਤੁਮ
ਅਪਨਾ ਓਕ ਲੋਕ ਸਭ ਛੋੜ।

"ਓਕ ਲੋਕ" ਕੁਝ ਔਖਾ ਹੋਣ ਦੇ ਬਾਵਜੂਦ ਵੀ ਘਰ ਬਾਰ ਦੇ ਅਰਥਾਂ ਵਿਚ ਜ਼ੋਰਦਾਰ ਨਵਾਂ ਮੁਹਾਵਰਾ ਸਮਝ ਕੇ ਰੱਖ ਲਿਆ ਗਿਆ ਹੈ।

ਗੁਰੂ ਸਾਹਿਬਾਨ ਦੇ ਸਬੰਧ ਵਿਚ ਜਿਥੋਂ ਤਕ ਸੰਭਵ ਹੋ ਸਕਿਆ ਹੈ ਸ਼ਰਧਾ ਪੂਰਬਕ ਲਿਖਣ ਦਾ ਯਤਨ ਕੀਤਾ ਗਿਆ ਹੈ। ਇਸ ਕਾਰਨ ਹੀ ਪੰਜ ਕਕਾਰਾਂ ਦੇ ਸਬੰਧ ਵਿਚ ਕਛੇ ਤੇ ਕਿਰਪਾਨ

ਵਾਂਗ ਕੜੇ, ਕੇਸਾਂ ਅਤੇ ਕੰਘੇ ਦੀ ਅਹਿਮੀਅਤ ਖ਼ੁੱਦ ਨਾ ਮਨਦੇ ਹੋਏ ਵੀ ਉਨ੍ਹਾਂ ਦੀ ਪੁਸ਼ਟੀ ਵਿਚ ਦਲੀਲਾਂ ਦਿੱਤੀਆਂ ਗਈਆਂ ਹਨ। ਕੰਘੇ ਦੀ ਸੁਤੰਤਰ ਰੂਪ ਵਿਚ ਕੋਈ ਹੋਂਦ ਨਹੀਂ। ਇਸ ਲਈ ਕੇਸਾਂ ਨੂੰ ਹੀ "ਕੰਘੀ ਕੇ ਸੰਗੀ" ਆਖ ਕੇ ਸੰਤੋਸ਼ ਕਰ ਲਿਆ ਗਿਆ ਹੈ।

ਮਹਾਂਪੁਰਸ਼ਾਂ ਦੇ ਨਾਂ ਨਾਲ ਅਲੌਕਿਕ ਗੱਲਾਂ ਦਾ ਜੁੜ ਜਾਣਾ ਸੁਭਾਵਕ ਹੈ। ਲੇਕਿਨ ਹੈਰਾਨਗੀ ਤਾਂ ਇਸ ਗੱਲ ਦੀ ਹੈ ਕਿ ਗੁਰੂ ਸਾਹਿਬਾਨ ਕਰਾਮਾਤਾਂ ਤੋਂ ਵਾਰ ਵਾਰ ਇਨਕਾਰ ਕਰਦੇ ਰਹੇ ਹਨ ਪਰ ਫਿਰ ਵੀ ਉਨ੍ਹਾਂ ਦੇ ਸਬੰਧ ਵਿਚ ਐਸੀਆਂ ਗੱਲਾਂ ਦੀ ਚਰਚਾ ਨਹੀਂ ਰੁਕੀ। ਮਹਾਂ-ਪੁਰਸ਼ਾਂ ਵਿਚ ਵਿਸ਼ੇਸ਼ ਸ਼ਕਤੀ ਦੀ ਹੋਂਦ ਤੋਂ ਲੇਖਕ ਇਨਕਾਰ ਨਹੀਂ ਕਰਦਾ। ਲੇਕਿਨ ਇਸ ਸਬੰਧ ਵਿਚ ਉਸਨੇ ਗੁਰੂ ਨਾਨਕ ਸਾਹਿਬ ਤੇ ਗੁਰੂ ਤੇਗ ਬਹਾਦਰ ਜੀ ਦੀ ਆਗਿਆ ਦੀ ਪਾਲਨਾ ਕੀਤੀ ਹੈ। ਆਖਦੇ ਹਨ, ਗੁਰੂ ਨਾਨਕ ਸਾਹਿਬ ਨੂੰ ਇਕ ਵਾਰ ਸਿਕੰਦਰ ਲੋਧੀ ਨੇ ਇਸ ਕਾਰਨ ਕੈਦ ਕਰ ਲਿਆ ਸੀ ਕਿਉਂਕਿ ਉਨ੍ਹਾਂ ਨੇ ਕਰਾਮਾਤ ਵਿਖਾਉਣ ਤੋਂ ਇਨਕਾਰ ਕਰ ਦਿੱਤਾ ਸੀ। ਡਾਕਟਰ ਗੋਕਲ ਚੰਦ ਨਾਰੰਗ ਇਹ ਗੱਲ ਨਹੀਂ ਮੰਨਦੇ। ਉਨ੍ਹਾਂ ਦਾ ਖ਼ਿਆਲ ਹੈ ਕਿ ਗੁਰੂ ਨਾਨਕ ਸਾਹਿਬ ਦੇ ਕੈਦ ਕੀਤੇ ਜਾਣ ਦਾ ਅਸਲੀ ਕਾਰਨ ਉਨ੍ਹਾਂ ਦੀ ਨਿਡਰ ਦਖਲ ਅੰਦਾਜ਼ੀ ਸੀ ਜਿਸ ਨੂੰ ਅੱਜ ਦੀ ਪਰਿਭਾਸ਼ਾ ਵਿਚ ਰਾਜ ਧ੍ਰੋਹ ਆਖਿਆ ਜਾਵੇਗਾ।

ਦਰ ਅਸਲ ਗੁਰੂ ਨਾਨਕ ਸਾਹਿਬ ਨਿਡਰ ਹੋ ਕੇ ਮੁਸਲਮਾਨਾਂ ਦੇ ਧਰਮ-ਮਦ ਵਿਰੁੱਧ ਵਿਚਾਰ ਪ੍ਰਗਟ ਕਰਦੇ ਰਹਿੰਦੇ ਸਨ ਅਤੇ ਹਿੰਦੂਆਂ ਦੇ ਦੁੱਖਾਂ ਦਾ ਰੋਣਾ ਰੋਂਦੇ ਰਹਿੰਦੇ ਸਨ। ਇਕ ਥਾਂ ਉਨ੍ਹਾਂ ਨੇ ਲਿਖਿਆ ਹੈ :

"ਸਮਾਂ ਕਰਦ ਵਾਂਗ ਹੈ। ਰਾਜੇ ਕਸਾਈ ਹਨ। ਧਰਮ ਖੰਭ ਲਾ ਕੇ ਉਡ ਗਿਆ ਹੈ। ਕੂੜ ਦੀ ਮੱਸਿਆ ਰਾਜ ਕਰ ਰਹੀ ਹੈ। ਸੱਚ ਦਾ ਚੰਦਰਮਾਂ ਕਿਸੇ ਨੂੰ ਵਿਖਾਈ ਨਹੀਂ ਦਿੰਦਾ।"

ਚਮਤਕਾਰ ਦੇ ਵਿਸ਼ੇ ਵਿਚ ਲੇਖਕ ਨੇ ਗੁਰੂ ਨਾਨਕ ਸਾਹਿਬ ਦਾ ਜ਼ਿਕਰ ਕਰਦੇ ਹੋਏ ਇਕ ਥਾਂ ਲਿਖਿਆ ਹੈ :—

ਏਕ ਧੂਰਤ ਵਿਸਮਯ ਕੀ ਬਾਤੇਂ
ਕਰਤਾ ਥਾ ਗੁਰੂ ਬੋਲੇ ਜਾਉ,
ਬੜੇ ਚਮਤਕਾਰੀ ਹੋ ਤੁਮ ਤੋ
ਅੰਨ ਛੋੜ ਕਰ ਪਥਰ ਖਾਉ।"

ਇਸ ਵਿਚ ਜੋ ਗੱਲ ਗੁਰੂ ਸਾਹਿਬ ਦੇ ਮੂੰਹੋਂ ਅਖਵਾਈ ਗਈ ਹੈ ਉਹ ਦਰਅਸਲ ਉਨ੍ਹਾਂ ਦੀ ਆਖੀ ਹੋਈ ਹੈ।

ਇਸੇ ਤਰ੍ਹਾਂ ਗੁਰੂ ਤੇਗ ਬਹਾਦਰ ਜੀ ਨੇ ਔਰੰਗਜ਼ੇਬ ਨੂੰ ਕਰਾਮਾਤ ਵਿਖਾਉਣ ਤੋਂ ਨਾਂਹ ਕਰ ਦਿੱਤੀ ਸੀ। ਗੁਰੂ ਸਾਹਿਬ ਤੇ ਔਰੰਗਜ਼ੇਬ ਵਿਚਕਾਰ ਦੱਸੀ ਗੱਲਬਾਤ ਦਾ ਆਧਾਰ ਲੇਖਕ ਦੀ ਆਪਣੀ ਕਲਪਨਾ ਹੈ। ਲੇਕਿਨ ਉਸ ਪਿੱਛੇ ਲੁਕਿਆ ਸੱਚ ਪਹਿਲਾਂ ਦਾ ਹੀ ਹੈ।

ਆਖਦੇ ਹਨ, ਜਦੋਂ ਔਰੰਗਜ਼ੇਬ ਦੇ ਅਤਿਆਚਾਰਾਂ ਤੋਂ ਗੁਰੂ ਜੀ ਤੰਗ ਆ ਗਏ ਤਾਂ ਉਨ੍ਹਾਂ ਨੇ ਚਮਤਕਾਰ ਵਿਖਾਉਣਾ ਮਨਜ਼ੂਰ ਕਰ ਲਿਆ। ਉਨ੍ਹਾਂ ਨੇ ਇਕ ਕਾਗਜ਼ ਆਪਣੇ ਗੱਲ ਵਿਚ ਬੰਨ੍ਹ

ਲਿਆ ਤੇ ਆਖਿਆ ਕਿ ਇਸ ਨੂੰ ਬੰਨ੍ਹ ਲੈਣ ਨਾਲ ਗਲਾ ਨਹੀਂ ਕਟਿਆ ਜਾ ਸਕਦਾ। ਲੇਕਿਨ ਜਦੋਂ ਉਨ੍ਹਾਂ ਦਾ ਸੀਸ ਧੜ ਨਾਲੋਂ ਵੱਖ ਹੋ ਗਿਆ ਤਾਂ ਉਹ ਕਾਗਜ਼ ਖੋਲ੍ਹ ਕੇ ਵੇਖਿਆ ਗਿਆ। ਉਸ ਵਿਚ ਲਿਖਿਆ ਹੋਇਆ ਸੀ। "ਸਿਰ ਦੀਆ ਪਰ ਸਾਰ (ਸਿਰੜ) ਨਾ ਦੀਆ।"

ਬੰਦਾ ਬਹਾਦਰ ਦੇ ਬਾਰੇ ਵੀ ਇਸ ਕਿਸਮ ਦਾ ਜ਼ਿਕਰ ਆਉਂਦਾ ਹੈ। ਬੈਰਾਗੀ ਦੇ ਬਾਰੇ ਮਸ਼ਹੂਰ ਸੀ ਕਿ ਉਹ ਜਾਦੂਗਰ ਹੈ। ਇਹ ਹੀ ਸੁਣਕੇ ਗੁਰੂ ਗੋਬਿੰਦ ਸਿੰਘ ਜੀ ਤੋਂ ਪ੍ਰਸ਼ਨ ਕਰਵਾਕੇ ਜਵਾਬ ਦਿਵਾਇਆ ਗਿਆ ਹੈ ਕਿ :—

ਨਹੀਂ ਅਲੌਕਿਕ ਕੁਝ ਜਗਤੀ ਮੇਂ,
ਚਮਤ ਕਾਰਿਨੀ ਸਹਸਾ ਦ੍ਰਿਸ਼ਟਿ,
ਚੌਂਕੇ ਹੋਂਗੇ ਦੇਖ ਪ੍ਰਥਮ ਹਮ,
ਚਕਮਕ ਕੀ ਚੁੰਬਕ ਕੀ ਸ੍ਰਿਸ਼ਟਿ।

ਲੇਖਕ ਨੇ ਬੈਰਾਗੀ ਨੂੰ ਯੋਗ-ਸਿੱਧ ਜ਼ਰੂਰ ਮੰਨਿਆ ਹੈ, ਜਿਵੇਂ ਕਿ ਉਸ ਦੇ ਬਾਰੇ ਪ੍ਰਸਿਧ ਹੈ। ਪਰ ਇਸ ਨੂੰ ਵੀ ਲੇਖਕ ਅਲੌਕਿਕ ਮੰਨਣ ਨੂੰ ਤਿਆਰ ਨਹੀਂ—

ਏਕ ਮਹ ਤਮਾ ਕੀ ਸੰਗਤਿ ਮੇਂ,
ਸਾਧਾ ਹੈ ਮੈਂ ਨੇ ਕੁਛ ਯੋਗ,
ਅਪਨੀ ਹੀ ਵਿਸ਼ੇਸ਼ਤਾਉਂ ਸੇ,
ਵੰਚਿਤ ਹੈ ਬਹੁਧਾ ਹਮ ਲੋਗ।

ਸਾਰੰਸ਼ ਇਹ ਹੈ ਕਿ ਗੁਰੂ ਸਾਹਿਬਾਨ ਦੇ ਵਿਸ਼ੇ ਵਿਚ ਉਨ੍ਹਾਂ ਦੀਆਂ ਅਲੌਕਿਕ ਗੱਲਾਂ ਨੂੰ ਛੱਡ ਕੇ ਲੇਖਕ ਨੇ ਉਨ੍ਹਾਂ ਦੀ ਮਹੱਤਤਾ ਵਿਖਾਉਣ ਦਾ ਯਤਨ ਕੀਤਾ ਹੈ ਅਤੇ ਇਤਹਾਸਿਕ ਮਹਾਂ ਪੁਰਸ਼ਾਂ ਨੂੰ ਪੁਰਾਣਿਕ ਰੂਪ ਨਹੀਂ ਦਿਤਾ। ਖ਼ਿਆਲ ਹੈ, ਉਸ ਨੇ ਇਹ ਠੀਕ ਕੀਤਾ ਹੈ।

ਪਰ ਇਸ ਤੋਂ ਗੁਰੂ ਜੀ ਦੀ ਅਨੁਯਾਈ ਇਹ ਨ ਸਮਝਣ ਕਿ ਲੇਖਕ ਨੇ ਉਨ੍ਹਾਂ ਨੂੰ ਸਾਧਾਰਣ ਕੋਟੀ ਵਿਚ ਰਖਿਆ ਹੈ ਲੇਖਕ ਨੇ ਗੁਰੂ ਨਾਨਕ ਸਾਹਿਬ ਦੇ ਵਿਸ਼ੇ ਵਿਚ ਆਖਿਆ ਹੈ ਕਿ —

ਨਿਸ਼ਚਯ ਨਾਨਕ ਮੇਂ ਵਿਸ਼ੇਸ ਥਾ
ਉਸੀ ਅਕਾਲ ਪੁਰਸ਼ ਕਾ ਅੰਸ਼।

ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੂੰ ਉਸ ਨੇ ਰੱਬੀ ਨੂਰ ਮੰਨਿਆ ਹੈ—

ਇਸ ਵਿਭੂਤਿ ਕਾ ਭਾਗੀ ਥਾ
ਪਾਟਲੀਪੁਤ੍ਰ ਅਲੌਕਿਕ ਓਕ।

ਇਸ ਵਿਸ਼ਵਾਸ਼ ਦੇ ਕਾਰਣ ਹੀ ਉਸ ਨੇ ਉਨ੍ਹਾਂ ਨੂੰ ਵਧੀਕ ਤੋਂ ਵਧੀਕ ਅਪਨਾਉਣ ਦਾ ਯਤਨ ਕੀਤਾ ਹੈ। ਅਤੇ ਇਹ ਭੀ ਕਾਰਨ ਹੈ ਕਿ ਲੇਖਕ ਨੇ ਉਹ ਗੱਲਾਂ ਛੱਡ ਦਿੱਤੀਆਂ ਹਨ ਜੋ ਉਨ੍ਹਾਂ ਦੀ ਸ਼ਾਨ ਦੇ ਖ਼ਿਲਾਫ਼ ਜਾਪਦੀਆਂ ਸਨ।

ਮਹਾਂ ਪੁਰਸ਼ਾਂ ਦੇ ਨਾਂ ਨਾਲ ਕਈ ਝੂਠੀਆਂ ਸੱਚੀਆਂ ਗੱਲਾਂ ਜੁੜ ਜਾਂਦੀਆਂ ਹਨ। ਅਕਸਰ ਲੋਕ ਆਪਣੇ ਭਜਨਾਂ ਦੇ ਅੰਤ ਵਿਚ ਲਿਖ ਦਿੰਦੇ ਹਨ ਕਿ 'ਕਹੋ ਕਬੀਰ ਸੁਣੋ ਭਾਈ ਸਾਧੋ'।

ਰਾਮਾਇਣ ਵਿਚੋਂ ਵੀ ਕਾਫ਼ੀ ਰਲਾ ਆ ਗਿਆ ਹੈ । ਲੇਕਿਨ ਇਸ ਸਬੰਧ ਵਿਚ ਸਾਨੂੰ ਸਾਵਧਾਨ ਰਹਿਣਾ ਚਾਹੀਦਾ ਹੈ । ਗੁਰੂ ਨਾਨਕ ਸਾਹਿਬ ਦੇ ਸਬੰਧ ਵਿਚ ਵੀ ਲੇਖਕ ਦੀ ਰਾਏ ਹੈ ਕਿ ਕੁਝ ਐਸੀਆਂ ਗੱਲਾਂ ਪ੍ਰਸਿਧ ਹਨ । ਜਿਵੇਂ ਸੂਰਜ ਨੂੰ ਪਾਣੀ ਦਿੰਦੇ ਵੇਖਕੇ ਗੁਰੂ ਦਾ ਗੰਗਾ ਵਿਚੋਂ ਆਪਣੇ ਖੇਤ ਵਲ ਪਾਣੀ ਦੇਣ ਲਗਣਾ ਅਤੇ ਇਹ ਆਖਣਾ ਕਿ ਜੇ ਪਾਣੀ ਇਥੋਂ ਦੋ ਸੌ ਮੀਲ ਦੂਰ ਮੇਰੇ ਖੇਤਾਂ ਨੂੰ ਨਹੀਂ ਪਹੁੰਚ ਸਕਦਾ ਤਾਂ ਲੱਖਾਂ ਮੀਲ ਦੂਰ ਸੂਰਜ ਨੂੰ ਕਿਵੇਂ ਪਹੁੰਚ ਸਕਦਾ ਹੈ । ਜਾਂ ਮਕੇ ਜਾ ਕੇ ਕਾਬੇ ਵਲ ਪੈਰ ਕਰ ਕੇ ਸੌਣ ਕਾਰਨ ਇਹ ਆਖਕੇ ਮੌਲਵੀਆਂ ਦੇ ਇਤਰਾਜ਼ ਦਾ ਉਤਰ ਦੇਣਾ ਕਿ "ਜੇ ਕਾਬੇ ਵੱਲ ਪੈਰ ਕਰਕੇ ਸੌਣ ਨਾਲ ਪੈਰ ਖ਼ੁਦਾ ਵੱਲ ਹੁੰਦੇ ਹਨ ਤਾਂ ਜਿਸ ਪਾਸੇ ਖ਼ੁਦਾ ਨ ਹੋਵੇ ਮੇਰੇ ਪੈਰ ਉਸ ਪਾਸੇ ਕਰ ਦਿਉ ।"

ਕਿਸੇ ਵੀ ਧਰਮ ਦੇ ਸਬੰਧ ਵਿਚ ਉਸ ਦੇ ਅਧਿਆਤਮਕ ਤੇ ਲੌਕਿਕ ਰੂਪ ਨੂੰ ਨਾ ਸਮਝਣ ਵਾਲੇ ਐਸੀਆਂ ਉਲਟੀਆਂ ਦਲੀਲਾਂ ਨਹੀਂ ਦਿਆ ਕਰਦੇ । ਹਾਂ, ਗੁਰੂ ਨਾਨਕ ਸਾਹਿਬ ਦਾ ਕਿਸੇ ਨਵਾਬ ਦੇ ਨਾਲ ਨਮਾਜ਼ ਪੜ੍ਹਣ ਤੋਂ ਇਸ ਕਾਰਨ ਨਾਂਹ ਕਰ ਦੇਣਾ ਕੋਈ ਹੈਰਾਨੀ ਵਾਲੀ ਗੱਲ ਨਹੀਂ ਕਿ ਉਸ ਦਾ ਮਨ ਮਾਇਆ ਵਿਚ ਫਸਿਆ ਹੋਇਆ ਸੀ ਅਤੇ ਸਰੀਰਕ ਤੌਰ ਤੇ ਨਿਮਾਜ ਪੜ੍ਹਦਾ ਹੋਇਆ ਭੀ ਉਹ ਮਨ ਵਿਚ ਘੋੜੇ ਖਰੀਦ ਰਿਹਾ ਸੀ । ਪਰੰਤੂ ਇਨ੍ਹਾਂ ਗੱਲਾਂ ਦਾ ਵਰਣਨ ਅਸੰਭਵ ਸੀ ।

ਮਹਾਂ ਪੁਰਸ਼ਾਂ ਦੇ ਵਿਸ਼ੇ ਵਿਚ ਕੋਈ ਦੰਦ--ਕਥਾ ਸੁਣ ਕੇ ਸਾਨੂੰ ਤੁਰਤ ਉਸ ਤੇ ਵਿਸ਼ਵਾਸ ਨਹੀਂ ਕਰ ਲੈਣਾ ਚਾਹੀਦਾ। ਇਹ ਵੇਖ ਲੈਣਾ ਚਾਹੀਦਾ ਹੈ ਕਿ ਇਹ ਗੱਲ ਉਨ੍ਹਾਂ ਦੀ ਵਡਿਆਈ ਦੇ ਮੁਤਾਬਕ ਹੈ ਜਾਂ ਨਹੀਂ ? ਸੁਣਿਆ ਹੈ, ਗੁਰੂ ਗੋਬਿੰਦ ਸਿੰਘ ਦੇ ਬਾਰੇ ਆਖਦੇ ਹਨ ਕਿ ਉਨ੍ਹਾਂ ਨੇ ਦੇਵੀ ਦਾ ਯੱਗ ਲੋਗ ਵਿਖਾਵੇ ਲਈ ਕੀਤਾ ਸੀ । ਪਰੰਤੂ ਇਹ ਆਖਣਾ ਗੁਰੂ ਸਾਹਿਬ ਦੀ ਅਹਿਮੀਅਤ ਨੂੰ ਘਟ ਕਰਨਾ ਹੈ । ਗੁਰੂ ਗੋਬਿੰਦ ਸਿੰਘ ਜਿਹੇ ਮਹਾਂਪੁਰਸ਼ ਬਾਰੇ ਇਹ ਆਖਣਾ ਉਨ੍ਹਾਂ ਦਾ ਅਪਮਾਨ ਕਰਨਾ ਹੈ ਕਿ ਉਨ੍ਹਾਂ ਨੇ ਆਪਣੇ ਲੱਖਾਂ ਅਨੁਯਾਈਆਂ ਨੂੰ ਧੋਖੇ ਵਿਚ ਰੱਖਕੇ ਇਕ ਐਸੇ ਕੰਮ ਵਿਚ ਆਪਣਾ ਕੀਮਤੀ ਸਮਾਂ ਤੇ ਬੇ--ਗਿਣਤ ਧਨ ਲਾਇਆ ਸੀ ਜਿਸ ਵਿਚ ਉਨ੍ਹਾਂ ਨੂੰ ਵਿਸ਼ਵਾਸ ਨਹੀਂ ਸੀ । ਸਿੱਖਾਂ ਦੇ ਬਾਰੇ ਵਿਚ ਡਾ: ਗੋਕਲ ਚੰਦ ਨਾਰੰਗ ਦਾ ਵਿਦਵਤਾ-ਪੂਰਣ ਕਥਨ ਹੈ--"ਇਸ ਵਿਚ ਕੋਈ ਸ਼ੱਕ ਨਹੀਂ ਕਿ ਗੁਰੂ ਸਾਹਿਬ ਨੇ ਦੇਵੀ ਪਰਗਟ ਕਰਨ ਦੇ ਸਪਸ਼ਟ ਉੱਦੇਸ਼ ਨਾਲ ਇਕ ਵੱਡਾ ਭਾਰੀ ਯੱਗ ਰਚਾਇਆ ਪ੍ਰਤੀਤ ਹੁੰਦਾ ਹੈ।" ਉਨ੍ਹਾਂ ਦੀ ਰਾਏ ਵਿਚ ਦੇਵੀ ਦੀ ਸ਼ਕਤੀ ਵਿਚ ਸਿੱਖਾਂ ਦਾ ਕੁਝ ਨਾ ਕੁਝ ਵਿਸ਼ਵਾਸ ਸੀ ਅਤੇ ਉਹ ਹਵਨ ਆਦਿ ਵੀ ਫ਼ਲਦਾਇਤਾ ਵਿਚ ਵਿਸ਼ਵਾਸ ਰਖਦੇ ਸਨ ।" ਇਤਨਾ ਹੀ ਨਹੀਂ, ਕਿਧਰੇ ਕਿਧਰੇ ਤਾਂ ਲੇਖਕ ਨੂੰ ਗੁਰੂ ਸਾਹਿਬਾਨ ਦੀ ਰਚਨਾ ਵੈਸ਼ਨਵ ਭਗਤਾਂ ਦੀ ਰਚਨਾ ਜਾਪਦੀ ਹੈ । ਗੁਰੂ ਤੇਗ ਬਹਾਦਰ ਸਾਹਿਬ ਦਾ ਇਕ ਸ਼ਬਦ ਸੁਣੋ—

ਸਾਧੋ ਗੋਬਿੰਦ ਕੇ ਗੁਨ ਗਾਵਉ ।
ਮਾਨਸ ਜਨਮੁ ਅਮੋਲਕ ਪਾਇਓ, ਬਿਰਥਾ ਕਾਹਿ ਗਵਾਵਉ ।
ਪਤਤਿ ਪੁਨੀਤ ਦੀਨ ਬੰਧ ਹਰਿ ਸਰਨਿ ਤਾਹਿ ਤੁਮ ਆਵਉ ।

ਗਜ ਕੋ ਤ੍ਰਾਸੁ ਮਿਟਿਓ ਜਿਹ ਸਿਮਰਤ, ਤੁਮ ਕਾਹੇ ਬਿਸਰਾਵਤੁ ॥ ੧ ॥
ਤਜਿ ਅਭਿਮਾਨੁ ਮੋਹ ਮਾਇਆ ਫੁਨਿ, ਭਜਨ ਰਾਮ ਚਿਤੁ ਲਾਵਤੁ ।
ਨਾਨਕ ਕਹਤ ਮੁਕਤਿ ਪੰਥ ਇਹੁ, ਗੁਰਮੁਖ ਹੋਇ ਤੁਮ ਪਾਵਤੁ ॥ ੨ ॥

ਪਟਨੇ ਦੇ ਗੁਰਦੁਵਾਰੇ ਦੀ ਗੱਦੀ ਦੇ ਪ੍ਰਸਿਧ ਮਹੰਤ ਬਾਬਾ ਸੁਮੇਰ ਸਿੰਘ ਜੀ ਦੇ ਸਬੰਧ ਵਿਚ ਸ਼੍ਰੀ ਸ਼ਿਵਨੰਦਨ ਸਹਾਇ ਜੀ ਨੇ "ਸਿੱਖ ਗੁਰੁਓਂ ਕੀ ਜੀਵਨੀ" ਵਿਚ ਲਿਖਿਆ ਹੈ ਕਿ ਇਕ ਸਿੱਖ ਨੇ ਉਨ੍ਹਾਂ ਤੋਂ ਪੁਛਿਆ ਕਿ ਸਿੱਖ ਹਿੰਦੂ ਹਨ ? ਆਪਨੇ ਆਖਿਆ—ਨਿਰਸੰਦੇਹ । ਖ਼ੁਦ ਗੁਰੂ ਸਾਹਿਬ ਦਾ ਵਾਕ ਹੈ—

"ਜਗੈ ਧਰਮ ਹਿੰਦੂ ਸਬੈ ਭੰਡ ਭਾਜੈ"

ਦਸਮ ਗ੍ਰੰਥ ਵਿਚ ਉਨ੍ਹਾਂ ਦਾ ਸ੍ਰੀ ਮੁੱਖ ਵਾਕ ਹੈ—

"ਤਿਲਕ ਜੰਜੂ ਤਾਕੋ ਪ੍ਰਭੁ ਰਾਖਾ,
ਕੀਨਹੋ ਬਡੋ ਕਲੂ ਮੇਂ ਸਾਕਾ ।
ਸਾਧੁਨ ਹੇਤੁ ਇਤੀ ਜਨ ਕਰੀ
ਸੀਸ ਦਿਯਾ ਪਰ ਸੀ ਨ ਉੱਚਰੀ । ੮

ਖ਼ੁਦ ਬਾਬਾ ਸੁਮੇਰ ਸਿੰਘ ਨੇ ਇਕ ਵਾਰ ਕਾਂਸ਼ੀ ਦੇ ਗੋਪਾਲ ਮਦਰ ਵਿਚ ਹੱਥ ਜੋੜ ਕੇ 'ਵਾਹਿਗੁਰੂ ਜੀ ਕੀ ਫ਼ਤਹ ਗਜਾਈ ਸੀ ਅਤੇ ਸੋਨੇ ਦੀ ਇਕ ਛਾਪ ਮੰਦਰ ਦੀ ਦੇਹਲੀ ਤੇ ਰਖਕੇ ਪੂਜਾ ਵਜੋਂ ਭੇਟਾ ਕੀਤਾ ਸੀ । ਉਨ੍ਹਾਂ ਦੇ ਸਾਥੀ ਇਕ ਨਿਹੰਗ ਨੂੰ ਇਹ ਗਲ ਬਹੁਤ ਖਟਕੀ । ਆਪ ਨੇ ਮੁਸਕਰਾ ਕੇ ਉਸ ਨੂੰ ਆਖਿਆ—ਖਾਲਸਾ ਜੀ, ਆਪ ਪਰਮ ਗੁਰੂ ਆਦਿ ਗ੍ਰੰਥ ਦੇ ਇਸ ਬਚਨ ਨੂੰ ਯਾਦ ਕਰੋ :—

'ਆਪੇ ਦੇਵ ਦੇਹਰਾ ਆਪੇ
ਆਪ ਲਗਾਵੇ ਪੂਜਾ,
ਜਲ ਮੇਂ ਤਰੰਗ ਤਰੰਗ ਤੇ ਜਲ ਹੈ
ਕਹਨ ਸੁਨਨ ਕੋ ਦੂਜਾ ।"

ਲੇਖਕ ਨੇ ਔਰੰਗਜ਼ੇਬ ਅਤੇ ਗੁਰੂ ਤੇਗਬਹਾਦਰ ਜੀ ਦੀ ਗੱਲਬਾਤ ਵਿਚ ਇਸ ਦੀ ਵਰਤੋਂ ਕੀਤੀ ਹੈ । ਬਾਬਾ ਸੁਮੇਰ ਸਿੰਘ ਜੀ ਦਾ ਇਕ ਕਬਿਤ ਵੀ ਇਸ ਸਬੰਧ ਵਿਚ ਪੇਸ਼ ਕਰਨਾ ਪ੍ਰਸੰਗ ਤੋਂ ਬਾਹਰ ਨਹੀਂ ਹੋਵੇਗਾ :—

ਤੇਰੀ ਪਾਯ ਸੱਤਾ ਵਿਧਿ ਪਾਲਤ ਪ੍ਰਗਟ ਬਾਤ,
ਤੇਰੀ ਪਾਯ ਸੱਤਾ ਹੈ ਸੁਰੇਸ ਰਜ ਧਾਨੀ ਮੈਂ ।
ਤੇਰੀ ਪਾਯ ਸੱਤਾ ਸਤਨਾਮ ਕੋ ਪ੍ਰਕਾਸ਼ ਹੋਤ,
ਭਗਤ ਸ੍ਵਰੂਪਨੀ ਗੁਰੂ ਕੀ ਗਯਾਨ ਬਾਨੀ ਮੈਂ ।
ਤੇਰੀ ਪਾਯ ਸੱਤਾ ਸ੍ਰੀ ਗੁਰੂ ਗੁਵਿੰਦ ਸਿੰਹ ਜੂ ਕੀ
ਸੇਵਕਾਈ ਪਾਇਏ ਸੁਮੇਰ ਸਿੰਹ ਮਾਨੀ ਮੈਂ ।

ਕਰਤਾ ਕ੍ਰਿਪਾਨੀ ਜੋਤਿ ਜਾਗਤੀ ਪ੍ਰਮਾਣੀ ਜਗ—
ਦਬਿੰਕਾ ਭਵਾਨੀ ਸੁਖਦਾਨੀ ਅਨੁਮਾਨੀ ਮੈਂ ।

ਮਹਾਰਾਜਾ ਰਣਜੀਤ ਸਿੰਘ ਦੇ ਬਾਰੇ ਅਸੀਂ ਵੇਖਦੇ ਹਾਂ ਕਿ ਉਹ ਜਵਾਲਾਮੁਖੀ ਦੇ ਦਰਸ਼ਨ ਕਰਨ ਜਾਂਦੇ ਹਨ ਅਤੇ ਉਨ੍ਹਾਂ ਵਲੋਂ ਢਾਈ ਢਾਈ ਸੌ ਮਣ ਘਿਉ ਉਥੇ ਚੜ੍ਹਾਇਆ ਜਾਂਦਾ ਹੈ। ਉਨ੍ਹਾਂ ਦੇ ਅੰਤਿਮ ਇਸ਼ਨਾਨ ਲਈ ਹਰਦੁਵਾਰ ਤੋਂ ਜੰਲ ਮੰਗਾਇਆ ਜਾਂਦਾ ਹੈ। ਮਿਰਤੂ ਦੇ ਸਮੇਂ ਉਨ੍ਹਾਂ ਨੇ ਪ੍ਰਸਿਧ ਕੋਹਨੂਰ ਹੀਰਾ ਵੀ ਜਗਨਨਾਥ ਜੀ ਦੇ ਮੰਦਰ ਜਾਂ ਅੰਮ੍ਰਿਤਸਰ ਦੇ ਹਰਿਮੰਦਰ ਵਿਚ ਦਾਨ ਕਰਨ ਦੀ ਇੱਛਾ ਪ੍ਰਗਟ ਕੀਤੀ ਸੀ। ਪਰੰਤੂ ਤੋਸ਼ਾ ਖਾਨੇ ਦੇ ਅਧਿਕਾਰੀ ਬਲੀਰਾਮ ਦੇ ਨਾ ਦੇਣ ਦੇ ਕਾਰਨ ਉਹ ਰਹਿ ਗਿਆ ਅਤੇ ਅੰਤ ਵਿਚ ਅੰਗਰੇਜ਼ੀ ਰਾਜਮੁਕਟ ਵਿਚ ਜੜਿਆ ਗਿਆ।

ਸਿੱਖਾਂ ਨੂੰ ਆਪਣੇ ਸੁਤੰਤਰ ਵਿਚਾਰ ਰੱਖਣ ਦਾ ਹੱਕ ਹੈ, ਅਤੇ ਲੇਖਕ ਉਨ੍ਹਾਂ ਦੀ ਵਿਚਾਰ-ਸੁਤੰਤਰਤਾ ਲਈ ਅਰਦਾਸ ਕਰਦਾ ਹੈ, ਪਰੰਤੂ ਇਤਿਹਾਸਿਕ ਸੱਚ ਨੂੰ ਉਲਟ ਪੁਲਟ ਕੇ ਕਿਸੇ ਮਹਾਂਪੁਰਸ਼ ਬਾਰੇ ਜੋ ਮਨ ਆਇਆ ਉਹ ਆਖਣ ਦਾ ਅਧਿਕਾਰ ਕਿਸੇ ਨੂੰ ਨਹੀਂ ਹੋਣਾ ਚਾਹੀਦਾ।

ਜਦੋਂ ਤੋਂ ਸਿੱਖਾਂ ਵਿਚ ਹਿੰਦੂਆਂ ਤੋਂ ਵੱਖ ਵੱਖ ਰਹਿਣ ਦੀ ਭਾਵਨਾ ਫ਼ੈਲੀ ਜਾਂ ਫ਼ੈਲਾਈ ਗਈ ਉਦੋਂ ਤੋਂ ਸੰਭਵ ਹੈ ਇਸ ਤਰ੍ਹਾਂ ਦੀਆਂ ਗੱਲਾਂ ਆਖੀਆਂ ਜਾਣ ਲਗ ਪਈਆਂ ਹੋਣ। ਪਰੰਤੂ ਲੇਖਕ ਦੀ ਸਨਿੱਮਰ ਬੇਨਤੀ ਹੈ ਕਿ ਇਹ ਨੀਤੀ ਹਾਨੀਕਾਰਕ ਹੈ! ਧਰਮ ਨੂੰ ਸੰਕੁਚਿਤ ਨਹੀਂ ਵਿਸ਼ਾਲ ਹੋਣਾ ਚਾਹੀਦਾ ਹੈ। ਫ਼ਰਕ ਵਧਾਉਣ ਤੋਂ ਹਾਨੀ ਦੇ ਇਲਾਵਾ ਲਾਭ ਕੁਝ ਨਹੀਂ। ਲੇਖਕ ਨੇ ਜਿਥੋਂ ਤੱਕ ਹੋ ਸਕਿਆ ਹੈ ਮਤ ਭੇਦ ਦੀਆਂ ਗੱਲਾਂ ਤੋਂ ਆਪਣੇ ਆਪ ਨੂੰ ਬਚਾਇਆ ਹੈ। ਜੇ ਇਸ ਪੁਸਤਕ ਤੋਂ ਪਰਸਪਰ ਏਕਤਾ ਦੀ ਕੁਝ ਵੀ ਬਿਰਤੀ ਪੈਦਾ ਹੋਈ ਤਾਂ ਲੇਖੰਕ ਦੀ ਘਾਲ ਸਕਾਰਥੀ ਹੋਵੇਗੀ।

ਇਸ ਪੁਸਤਕ ਵਿਚ ਕਿਧਰੇ ਕਿਧਰੇ ਘਟਨਾਵਾਂ ਦਾ ਵਰਣਨ ਕਾਲ ਕ੍ਰਮ ਅਨੁਸਾਰ ਨ ਰੱਖ ਕੇ ਪ੍ਰਸੰਗ ਅਨੁਸਾਰ ਰਖਿਆ ਗਿਆ ਹੈ। ਜਿਵੇਂ ਗੁਰੂ ਹਰਿਗੋਬਿੰਦ ਜੀ ਦੀ ਲੋਕ ਪ੍ਰਿਯਤਾ ਦਾ ਵਰਣਨ ਕਰਦੇ ਹੋਏ ਲੋਕਾਂ ਦਾ ਉਨ੍ਹਾਂ ਦੀ ਚਿਤਾ ਵਿਚ ਸੜ ਮਰਨ ਦਾ ਵੀ ਜ਼ਿਕਰ ਕਰ ਦਿੱਤਾ ਹੈ, ਲੇਕਿਨ ਓਥੇ ਉਨ੍ਹਾ ਦੇ ਚਰਿਤਰ ਬਿਆਨ ਦੀ ਸਮਾਪਤੀ ਨਹੀਂ ਹੁੰਦੀ। ਲੇਖਕ ਨੇ ਇਤਿਹਾਸ ਨ ਲਿਖ ਕੇ ਗੁਰੂ ਸਾਹਿਬਾਨ ਦਾ ਬਿਰਤਾਂਤ ਲਿਖਣ ਦਾ ਯਤਨ ਕੀਤਾ ਹੈ।

ਸੂਬਾ ਸਰਹਿੰਦ ਦੇ ਸਾਹਮਣੇ ਗੁਰੂ ਸਾਹਿਬ ਦੇ ਬੱਚਿਆਂ ਦੀ ਜੋ ਗੱਲ ਬਾਤ ਲਿਖੀ ਗਈ ਹੈ ਸੰਭਵ ਹੈ, ਕਿਜੇ ਕਿਸੇ ਨੂੰ ਉਹ ਉਨ੍ਹਾਂ ਦੀ ਅਵਸਥਾ ਦੇ ਮੁਤਾਬਕ ਨਾ ਪ੍ਰਤੀਤ ਹੋਵੇ। ਪਰੰਤੂ ਉਨ੍ਹਾਂ ਬਾਲਕਾਂ ਦੀ ਤੁਲਨਾ ਸਾਧਾਰਣ ਬਾਲਕਾਂ ਨਾਲ ਨਹੀਂ ਕੀਤੀ ਜਾ ਸਕਦੀ। ਅੱਜ ਕਲ ਅੰਗਰੇਜ਼ਾਂ ਦੀ ਗਲ ਵਧੀਕ ਪ੍ਰਮਾਣੀਕ ਮੰਨੀ ਜਾਂਦੀ ਹੈ। ਮਹਾਰਾਜਾ ਰਣਜੀਤ ਸਿੰਘ ਦੇ ਪੋਤਰੇ ਬਾਰੇ, ਜਿਸ ਦੀ ਅਵਸਥਾ ਕੇਵਲ ਸਤ ਸਾਲ ਦੀ ਸੀ, ਕਪਤਾਨ ਰੀਡ ਨੇ ਜੋ ਕੁਝ ਕਿਹਾ ਹੈ

ਉਸ ਦਾ ਹਵਾਲਾ ਦਿੰਦੇ ਹੋਏ ਸ੍ਰੀ ਵੇਣੀ ਪ੍ਰਸਾਦ ਜੀ ਨੇ ਆਪਣੀ 'ਮਹਾਰਾਜਾ ਰਣਜੀਤ ਸਿਘ' ਨਾਂ ਦੀ ਪੁਸਤਕ ਵਿਚ ਲਿਖਿਆ ਹੈ :—

''ਮੈਂ ਅਜਿਹਾ ਬੁੱਧੀਵਾਨ ਬਾਲਕ ਕਦੀ ਨਹੀਂ ਵੇਖਿਆ । ਇਹ ਬਹੁਤ ਸੁੰਦਰ ਹੈ, ਅਤੇ ਇਸ ਦੀਆਂ ਮੋਟੀਆਂ ਮੋਟੀਆਂ ਅੱਖਾਂ ਵਿਚ ਅਜੀਬ ਭਾਵ ਟਪਕਦਾ ਹੈ । ਇਸ ਦੇ ਅਦਬ ਕਾਇਦੇ ਅਤੇ ਸ਼ਿਸ਼ਟਾਚਾਰ ਖ਼ਾਸੇ ਭੱਦਰ ਪੁਰਸ਼ਾਂ ਵਰਗੇ ਹਨ, ਜਿਸ ਨਾਲ ਸਹਿਜੇ ਹੀ ਮਨ ਉਸ ਵਲ ਖਿਚਿਆ ਜਾਂਦਾ ਹੈ ਅਤੇ ਇਸ ਉਮਰ ਦੇ ਯੋਰਪੀਨ ਬਾਲਕਾਂ ਵਿਚ ਜੋ ਸ਼ੋਖੀ ਵੇਖੀ ਜਾਂਦੀ ਹੈ, ਉਸ ਦਾ ਇਸ ਵਿਚ ਨਾਂ ਵੀ ਨਹੀਂ । ਗੱਲਾਂ ਗੱਲਾਂ ਵਿਚ ਮੈਂ ਉਸ ਤੋਂ ਪੁਛਿਆ ''ਕਿਉਂ ਜੀ, ਕੀ ਤੁਹਾਡੀ ਇਹ ਬੰਦੂਕ ਅਸਲੀ ਹੈ ? ਕੀ ਤੁਸੀਂ ਇਸ ਨੂੰ ਕਦੀ ਚਲਾਇਆ ਵੀ ਹੈ ?'' ਮੇਰੀ ਗੱਲ ਸੁਣਦੇ ਹੀ ਉਹ ਗੁੱਸੇ ਨਾਲ ਕੁਰਸੀ ਤੋਂ ਉੱਛਲ ਪਿਆ ਅਤੇ ਝਟ ਪਟ ਆਪਣੀ ਬੰਦੂਕ ਭਰ ਕੇ ਆਖਣ ਲਗਾ—' ਦਸੋ, ਕਿਸ ਨੂੰ ਗੋਲੀ ਮਾਰਾਂ ?'' ਮੈਂ ਉੱਤਰ ਦਿਤਾ ''ਇਸ ਵੇਲੇ ਤਾਂ ਮੈਂ ਕੋਈ ਐਸੀ ਚੀਜ਼ ਨਹੀਂ ਵੇਖਦਾ ਜਿਸ ਤੇ ਨਿਸ਼ਾਨਾ ਲਾਉਣਾ ਖ਼ਤਰੇ ਤੋਂ ਖ਼ਾਲੀ ਹੋਵੇ ।'' ਅਤੇ ਨਾਲ ਹੀ ਪੁਛਿਆ : 'ਕੀ ਤੁਸਾਂ ਇਸ ਬੰਦੂਕ ਨਾਲ ਸੌ ਗਜ਼ ਦੀ ਦੂਰੀ ਤੇ ਕਿਸੇ ਆਦਮੀ ਨੂੰ ਚੋਟ ਪਹੁੰਚਾ ਸਕਦੇ ਹੋ ?'' ਇਸ ਦੇ ਜਵਾਬ ਵਿਚ ਬਿਨਾਂ ਕਿਸੇ ਝਿਜਕ ਦੇ ਉਸ ਨੇ ਫ਼ੌਰਨ ਖੜੇ ਕੁਝ ਸਿਖ ਸਰਦਾਰਾਂ ਅਤੇ ਸਿਪਾਹੀਆਂ ਵਲ ਇਸ਼ਾਰਾ ਕਰ ਕੇ ਆਖਿਆ—''ਵੇਖੋ, ਇਹ ਸਾਰੇ ਤਾਂ ਆਪਣੇ ਮਿੱਤਰ ਹਨ, ਮੈਨੂੰ ਕੋਈ ਅੰਗਰੇਜ਼ ਸਰਕਾਰ ਦਾ ਦੁਸ਼ਮਣ ਦੱਸੋ ਅਤੇ ਫਿਰ ਵੇਖੋ ਮੈਂ ਕੀ ਕਰ ਸਕਦਾ ਹਾਂ ।''

ਇਸ ਸਬੰਧ ਵਿਚ ਲੇਖਕ ਆਪਣੇ ਮਿੱਤਰ ਇਕ ਰਾਜੇ ਦੇ ਕੁਮਾਰ ਦੀ ਚਰਚਾ ਦਾ ਮੋਹ ਨਹੀਂ ਤਿਆਗ ਸਕਦਾ । ਉਹ ਹਾਲੀ ਬੱਚਾ ਹੀ ਹੈ । ਲਗ ਭਗ ਬਾਰ੍ਹਾਂ ਵਰ੍ਹਿਆਂ ਦਾ ਹੋਵੇਗਾ ! ਇਕ ਦਿਨ ਇਕ ਠਾਕੁਰ ਸਾਹਿਬ ਰਾਜਾ ਸਾਹਿਬ ਨੂੰ ਮਿਲਣ ਆਏ । ਉਨ੍ਹਾਂ ਦੀ ਰਾਜਾ ਸਾਹਿਬ ਨਾਲ ਚੋਣਾਂ ਸਬੰਧੀ ਕੋਈ ਖਟ ਪਟ ਚਲ ਰਹੀ ਸੀ । ਜਾਂਦੇ ਹੋਏ ਠਾਕੁਰ ਸਾਹਿਬ ਨੇ ਬੱਚੇ ਨੂੰ ਆਖਿਆ – ਵੇਖੋ ਕਵਰ ਸਾਹਿਬ, ਆਪ ਦੇ ਦਾਦਾ ਜੀ ਸਾਡਾ ਵਿਰੋਧ ਕਰਦੇ ਹਨ ।'' ਕੰਵਰ ਸਾਹਿਬ ਉਨ੍ਹਾਂ ਦਿਨਾਂ ਵਿਚ ਆਪਣੀ ਰਿਆਸਤ ਦੇ ਮੈਨੇਜਰ ਸਾਹਿਬ ਤੋਂ 'ਪਲਾਸੀ ਦਾ ਯੁੱਧ' ਪੜ੍ਹ ਰਹੇ ਸਨ । ਉਨ੍ਹਾਂ ਝਟ ਉਸ ਦੀਆਂ ਸਤਰਾਂ ਕੁਝ ਬਦਲ ਕੇ ਸੁਣਾ ਦਿੱਤੀਆਂ :—

''ਨਿਸ਼ਚਯ ਹੀ ਮੈਂ ਯੁੱਧ ਕਰੂੰਗਾ, ਬਦਲਾ ਲੂੰਗਾ,
ਕੁਛ ਭੀ ਕਰੇਂ ਜਨਾਬ, ਆਪ ਕੋ ਪ੍ਰਤਿਫਲ ਦੂੰਗਾ ।''

ਦੂਜੀ ਸਤਰ ਦਰ ਅਸਲ ਇਸ ਪ੍ਰਕਾਰ ਹੈ :—

ਕੁਛ ਭੀ ਕਰੇ ਨਵਾਬ ਉਸੇ ਮੈਂ ਪ੍ਰਤਿਫਲ ਦੂੰਗਾ ।

ਇਹ ਸੁਣ ਕੇ ਸਭ ਲੋਕ ਹੈਰਾਨ ਰਹਿ ਗਏ ।

ਫਿਰ ਸਾਹਿਬਜ਼ਾਦਿਆਂ ਦੀ ਤਾਂ ਗੱਲ ਹੀ ਵੱਖਰੀ ਹੈ । ਇਹ ਤਾਂ ਸਪਸ਼ਟ ਹੀ ਹੈ ਕਿ ਉਨ੍ਹਾਂ ਨੇ ਆਪਣਾ ਧਰਮ ਛੱਡਣ ਦੇ ਬਦਲੇ ਜੀਉਂਦੇ ਜੀ ਕੰਧਾਂ ਵਿਚ ਚਿਣਾਏ ਜਾਣਾ ਸਵੀਕਾਰ ਕੀਤਾ ਸੀ । ਜੋ ਗੱਲਾਂ ਉਨ੍ਹਾਂ ਤੋਂ ਸੂਬੇ ਨੂੰ ਅਖਵਾਈਆਂ ਗਈਆਂ ਹਨ ਉਹ ਉਨ੍ਹਾਂ ਲਈ ਅਸੰਭਵ ਨਹੀਂ ਹਨ । ਉਨ੍ਹਾਂ ਦੇ ਪਿਤਾ ਧਰਮ ਗੁਰੂ ਸਨ ਅਤੇ ਮੁਸਲਮਾਨਾਂ ਨਾਲ ਉਨ੍ਹਾਂ ਦਾ ਸਖ਼ਤ ਵਿਰੋਧ ਸੀ । ਉਨ੍ਹਾਂ ਦੇ ਦਰਬਾਰ ਵਿਚ ਅਜਿਹੀਆਂ ਗੱਲਾਂ ਨਿਤ ਹੁੰਦੀਆਂ ਹੋਣਗੀਆਂ ਅਤੇ ਉਹ ਸੁਣਿਆ ਕਰਦੇ ਹੋਣਗੇ । ਅਨੇਕ ਸਤਰਾਂ ਤਾਂ ਐਸੀਆਂ ਹਨ ਜੋ ਮਾਨੋਂ ਉਨ੍ਹਾਂ ਨੂੰ ਪਹਿਲਾਂ ਤੋਂ ਹੀ ਯਾਦ ਹੋਣ ਅਤੇ ਇਸ ਮੌਕੇ ਉਨ੍ਹਾਂ ਨੇ ਕੇਵਲ ਦੁਹਰਾ ਦਿੱਤੀਆਂ ਹੋਣ ।

ਜਿਸ ਪੁਸਤਕ ਵਿਚ ਅਨੇਕ ਮਹਾਂਪੁਰਸ਼ਾਂ ਅਤੇ ਬਹਾਦਰ ਬਾਲਕਾਂ ਦੇ ਪਵਿਤਰ ਚਰਿੱਤਰਾਂ ਦਾ ਵਰਣਨ ਹੋਵੇ ਉਸ ਵਿਚ ਇਸਤਰੀ ਚਰਿੱਤਰ ਲਈ ਬਹੁਤ ਹੀ ਘਟ ਥਾਂ ਹੋਣਾ ਲੇਖਕ ਨੂੰ ਖਟਕਿਆ । ਕਥਾਵਾਂ ਦੀ ਦੇਵੀ, ਪਵਿੱਤਰ ਭਾਵਾਂ ਦੀ ਮੂਰਤੀ ਤੇ ਰਸ ਦੀ ਜ਼ਿੰਦਗੀ ਤਾਂ ਕੁਲ-ਦੇਵੀਆਂ ਹੀ ਹੁੰਦੀਆਂ ਹਨ । ਉਨ੍ਹਾਂ ਦੇ ਪਵਿਤਰ ਚਰਿੱਤਰ ਦੇ ਵਰਨਣ ਨਾਲ ਲੇਖਣੀ ਆਪਣੇ ਆਪ ਨੂੰ ਕਿਰਤਾਰਥ ਸਮਝਦੀ ਹੈ । ਪਰੰਤੂ ਲੇਖਕ ਮਜਬੂਰ ਸੀ । ਉਹ ਕਲਪਨਾ ਦੀ ਸਹਾਇਤਾ ਲੈ ਸਕਦਾ ਸੀ ਪਰੰਤੂ ਚਿਤਰ ਤਿਆਰ ਕਰਨ ਲਈ ਚਿੱਤਰ-ਪਟ ਵੀ ਤਾਂ ਚਾਹੀਦਾ ਹੈ । ਚਮਕੌਰ ਯੁੱਧ ਦਾ ਵਰਣਨ ਕਰਦੇ ਹੋਏ ਡਾਕਟਰ ਗੋਕਲ ਚੰਦ ਨਾਰੰਗ ਨੇ ਆਪਣੇ ਪ੍ਰਸਿਧ ਗ੍ਰੰਥ (Transformation of Sikhism), ਵਿਚ ਲਿਖਿਆ ਹੈ—"ਗੁਰੂ ਸਾਹਿਬ ਦੇ ਦੋ ਵੱਡੇ ਸਾਹਬਜ਼ਾਦੇ-ਅਜੀਤ ਸਿੰਘ ਤੇ ਜੁਝਾਰ ਸਿੰਘ ਅਤੇ ਉਨ੍ਹਾਂ ਦੀ ਮਾਤਾ ਸੁੰਦਰੀ ਜੀ—ਗੁਰੂ ਸਾਹਿਬ ਦੇ ਸਾਹਮਣੇ ਹੀ ਮਾਰੇ ਗਏ । ਖ਼ੁਦ ਗੁਰੂ ਸਾਹਿਬ ਨੇ ਬੜੀ ਬਹਾਦਰੀ ਨਾਲ ਯੁੱਧ ਕੀਤਾ ਅਤੇ ਆਪਣੇ ਹੱਥੀਂ ਨਾਹਰ ਖਾਨ ਨੂੰ ਮਾਰਿਆ ਤੇ ਖ਼ਵਾਜਾ ਮੁਹੰਮਦ ਨੂੰ ਜ਼ਖ਼ਮੀ ਕਰ ਦਿੱਤਾ ।"

ਸਤਿਗੁਰਾਂ ਦੀ ਪਤਨੀ ਬਾਰੇ ਲੇਖਕ ਨੇ ਇਸ ਪੁਸਤਕ ਵਿਚ ਜੋ ਕੁਝ ਲਿਖਿਆ ਹੈ ਉਹ ਇਨ੍ਹਾਂ ਸਤਰਾਂ ਦੇ ਆਧਾਰ ਤੇ ਹੀ ਹੈ । ਪਾਠਕ ਵੇਖਣਗੇ ਕਿ ਉਸ ਦੀ ਕਲਪਨਾ ਸੱਚ ਦੇ ਆਧਾਰ ਤੇ ਖੜੀ ਹੈ ।

ਗੁਰੂ ਗੋਬਿੰਦ ਸਿੰਘ ਜੀ ਦੀਆਂ ਤਿੰਨ ਪਤਨੀਆਂ ਸਨ—ਜੀਤੋ ਜੀ, ਸਾਹਿਬ ਦੇਵੀ ਅਤੇ ਸੁੰਦਰੀ । ਭਾਈ ਪਰਮਾਨੰਦ ਨੇ ਆਪਣੇ 'ਵੀਰ ਵੈਰਾਗੀ' ਵਿਚ ਇਸ ਘਟਨਾ ਤੋਂ ਬਾਦ ਵੀ ਸੁੰਦਰੀ ਜੀ ਦੀ ਚਰਚਾ ਕੀਤੀ ਹੈ । ਲਿਖਿਆ ਹੈ ਕਿ ਭੋਲੀ ਭਾਲੀ ਗੁਰੂ-ਪਤਨੀਆਂ ਨੂੰ ਭੁਲਾ ਕੇ ਫ਼ਰਖ਼-ਸੀਅਰ ਨੇ ਬੰਦਾ ਬਹਾਦਰ ਦੇ ਵਿਰੁਧ ਸੁੰਦਰੀ ਤੋਂ ਖ਼ਤ ਲਿਖਵਾਇਆ । ਪਰੰਤੂ ਉਥੇ ਵੀ ਦੋ ਪਤਨੀਆਂ ਦਾ ਜੀਉਂਦੇ ਰਹਿਣਾ ਹੀ ਦਸਿਆ ਗਿਆ ਹੈ । ਸੰਭਵ ਹੈ ਨਾਵਾਂ ਵਿਚ ਕੁਝ ਭੁੱਲ ਹੋ ਗਈ ਹੋਵੇ ਅਤੇ ਉਹ ਸੁੰਦਰੀ ਨਾ ਹੋ ਕੇ ਜੀਤੋ ਜੀ ਹੋਣ । ਬਾਬੂ ਸ਼ਿਵਨੰਦਨ ਸਹਾਇ ਨੇ 'ਸਿੱਖ ਗੁਰੂਓਂ ਕੀ ਜੀਵਨੀ' ਵਿਚ ਜੀਤੋ ਜੀ ਦਾ ਪਹਿਲਾਂ ਸੁਰਗਵਾਸ ਹੋਣਾ ਦਸਿਆ ਹੈ । ਆਖਿਆ ਜਾਂਦਾ ਹੈ ਕਿ ਪੁੱਤਰਾਂ ਦੀ ਸ਼ਹੀਦੀ ਦੀ ਗੱਲ ਉਨ੍ਹਾਂ ਨੂੰ ਅਗੇਤੀ ਹੀ ਪਤਾ ਲਗ ਗਈ ਸੀ । ਇਸ ਲਈ ਉਨ੍ਹਾਂ ਨੇ ਇਸ ਘਟਨਾਂ ਤੋਂ ਪਹਿਲਾਂ ਹੀ, ਗੁਰੂ ਸਾਹਿਬ ਦੀ ਆਗਿਆ ਨਾਲ, ਸਰੀਰ ਛੱਡ ਦਿੱਤਾ ਸੀ । ਇਸ ਸਬੰਧ ਵਿਚ ਲੇਖਕ ਨੇ ਡਾ: ਗੋਕਲ ਚੰਦ ਨਾਰੰਗ ਨਾਲ ਲਿਖਾ ਪੜ੍ਹੀ ਕੀਤੀ ਸੀ ।

ਉਨ੍ਹਾਂ ਨੇ ਉੱਤਰ ਦਿੱਤਾ ਸੀ ਕਿ ਲੇਖਕ ਨਿਡਰ ਹੋ ਕੇ ਉਨ੍ਹਾਂ ਦੀ ਗੱਲ ਤੇ ਵਿਸ਼ਵਾਸ ਕਰ ਸਕਦਾ ਹੈ। ਉਹ ਆਪਣੇ 8 ਜੁਲਾਈ 1928 ਦੇ ਪੱਤਰ ਵਿਚ ਲਿਖਦੇ ਹਨ :—

With reference to your letter of enquiry I regret I cannot throw any further light on the subject. I may, however, say that you can safely rely on my book because thorough investigation was made by me at the time I wrote that book.

ਜਿਨ੍ਹਾਂ ਪੁਸਤਕਾਂ ਤੋਂ ਗੁਰੂ ਸਾਹਿਬਾਨ ਦੇ ਵਿਸ਼ੇ ਵਿਚ ਲੇਖਕ ਨੂੰ ਇਹ ਪੁਸਤਕ ਲਿਖਣ ਵਿਚ ਸਹਾਇਤਾ ਮਿਲੀ ਹੈ ਉਨ੍ਹਾਂ ਵਿਚੋਂ ਕੁਝ ਇਕ ਦਾ ਜ਼ਿਕਰ ਇਸ ਭੂਮਿਕਾ ਵਿਚ ਆ ਚੁੱਕਾ ਹੈ। ਉਨ੍ਹਾਂ ਤੋਂ ਇਲਾਵਾ ਪੰਡਤ ਜਵਾਲਾ ਦੱਤ ਸ਼ਰਮਾ ਕ੍ਰਿਤ 'ਸਿੱਖੋਂ ਕੇ ਦਸ ਗੁਰੁ' ਅਤੇ ਸੁਰਗਵਾਸੀ ਨੰਦ ਕੁਮਾਰ ਦੇਵ ਜੀ ਸ਼ਰਮਾ ਦੀਆਂ ਕਈ ਪੁਸਤਕਾਂ ਤੋਂ ਵੀ ਲੇਖਕ ਨੇ ਲਾਭ ਉਠਾਇਆ ਹੈ। ਇਸ ਲਈ ਉਹ ਇਨ੍ਹਾਂ ਸਭ ਗ੍ਰੰਥਕਾਰਾਂ ਦਾ ਧੰਨਵਾਦੀ ਹੈ।

ਅੰਤ ਵਿਚ ਇਕ ਗੱਲ ਹੋਰ। ਮੁਸਲਮਾਨਾਂ ਨਾਲ ਗੁਰੂਕੁਲ ਦਾ ਸੰਘਰਸ਼ ਰਿਹਾ ਹੈ। ਜ਼ਿਆਦਾਤਰ ਉਨ੍ਹਾਂ ਦੇ ਵਿਰੁੱਧ ਹੀ ਸਿੱਖ ਗੁਰੂ ਸਾਹਿਬਾਨ ਨੇ ਕੁਰਬਾਨੀਆਂ ਦਿੱਤੀਆਂ ਹਨ, ਇਸ ਲਈ ਇਨ੍ਹਾਂ ਗੱਲਾਂ ਦੀ ਚਰਚਾ ਜ਼ਰੂਰੀ ਸੀ। ਲੇਕਿਨ ਪਾਠਕ ਵੇਖਣਗੇ ਕਿ ਲੇਖਕ ਨੇ ਮੁਸਲਮਾਨਾਂ ਪ੍ਰਤੀ ਵੀ ਸਦਭਾਵ ਪ੍ਰਗਟ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਸ ਸਬੰਧ ਵਿਚ ਖ਼ੁਦ ਬੰਦਾ ਬਹਾਦਰ ਦੇ ਮੂੰਹੋਂ ਅਖਵਾਇਆ ਗਿਆ ਹੈ :—

ਹਿੰਦੂ ਹੋ ਯਾ ਮੁਸਲਮਾਨ ਹੋ,
ਨੀਚ ਰਹੇਗਾ ਫਿਰ ਭੀ ਨੀਚ
ਮਨੁਸ਼ਜਤ੍ਵ ਸਬ ਕੇ ਊਪਰ ਹੈ
ਮਾਨਯ ਮਹੀ ਮੰਡਲ ਕੇ ਬੀਚ।

ਹੁਣ ਤਾਂ ਉਹ ਵਿਰੋਧ ਦੇ ਦਿਨ ਵੀ ਚਲੇ ਗਏ ਹਨ ਅਤੇ ਅਸੀਂ ਸਾਰੇ ਇਕੋ ਰੰਗ ਵਿਚ ਹਾਂ। ਇਸ ਹਾਲਤ ਵਿਚ ਲੇਖਕ ਦੀ ਇਹ ਹੀ ਪ੍ਰਾਰਥਨਾ ਹੈ—

ਹਿੰਦੂ-ਮੁਸਲਮਾਨ ਦੋਨੋਂ ਅਬ
ਛੋੜੇਂ ਵਹ ਵਿਗ੍ਰਹ ਕੀ ਨੀਤਿ,
ਪ੍ਰਕਟ ਕੀ ਗਈ ਹੈ ਯਹ ਕੇਵਲ
ਆਪਨੇ ਵੀਰੋਂ ਕੇ ਪ੍ਰਤਿ ਪ੍ਰੀਤ।

ਚਿਰਗਾਂਵ

ਮੱਘਰ, ਸ਼ੁਕਲ 9—1985

———

# ਮੰਗਲਾਚਰਣ

ਜਯ ਕਬੀਰ-ਨਾਨਕ-ਦਾਦੂ ਕਾ,
ਬਾਪੂ ਕਾ ਵਾਣੀ-ਵਿਸ਼੍ਰਾਮ,
ਨਵ ਨਵ-ਰੂਪ[1] ਪੁਰਾਣ ਪੁਰੁਸ਼[2] ਉਨ
ਲੀਲਾਧਾਮ ਰਾਮ ਕਾ ਨਾਮ ।

ਸ਼ੁਚਿ[3] ਮਾਨਸ ਮੇਂ ਹੀ ਪ੍ਰਤਿਬਿੰਬਿਤ[4]
ਹੋਤਾ ਹੈ ਪ੍ਰਭੁ ਕਾ ਰਸ-ਰੂਪ[5],
ਘਟ[6] ਕੀ ਡੋਰ ਲਗੇ ਜਬ ਹਰਿ[7] ਸੇ
ਪਾਨੀ ਕਜੋਂ ਨ ਭਰੇ ਭਵ-ਕੂਪ[8] ?

—— —

1. ਨਵੇਂ ਨਵੇਂ ਰੂਪ ਧਾਰਨ ਕਰਨ ਵਾਲੇ 2. ਆਦਿ ਪੁਰਖ 3. ਨਿਰਮਲ, ਪਵਿਤ੍ਰ 4. ਝਲਕਦਾ 5. ਰਸ ਤੇ ਰੂਪ 6. ਘੜਾ, ਭਾਵ ਮਨੁਖੀ ਸ਼ਰੀਰ 7. ਪਰਮਾਤਮਾ 8. ਸੰਸਾਰ ਰੂਪੀ ਖੂਹ

# ਅਵਤਰਣ[1]

ਚਲਾ ਧਨਜ[2] ਗੁਰੁ-ਵਿਜਯ-ਪੰਥ[3] ਵਹ ਯਹਾਂ ਯਵਨ-ਭਯ[4] ਕੇ ਹੀ ਸੰਗ[5],
ਗ੍ਰਹਣ-ਕਾਲ[6] ਭੀ ਦੇ ਜਾਤਾ ਹੈ ਮੰਤ੍ਰ-ਸਿੱਧਿ[7] ਕਾ ਯੋਗ[8] ਅਭੰਗ[9] ।
ਆਰ੍ਤ-ਅਧੀਨ[10] ਹੁਆ ਥਾ ਭਾਰਤ ਹਤ[11] ਚਿੰਤਾਰਤ[12] ਭਯ ਸੇ ਭ੍ਰਾਂਤ[13],
ਪੁਣਯ[14] ਪੰਚਨਦ[15] ਪ੍ਰਾਂਤ ਕਭੀ ਸੇ ਥਾ ਵਿਜਾਤਿਯੋਂ[16] ਸੇ ਆਕ੍ਰਾਂਤ[17] ।

ਆਰ੍ਯ ਜਾਤਿ ਕੀ ਰਿੱਧਿ ਸਿੱਧਿ[18] ਨੇ ਦੀ ਥੀ ਉਸੇ ਪ੍ਰਥਮ[19] ਜੋ ਸ਼ਾਂਤਿ,
ਉਸ ਸੇ ਅਗਤਿ[20] ਆ ਗਈ ਉਸ ਮੇਂ ਯਦਯਪਿ[21] ਉਸੇ ਮਿਲੀ ਵਿਸ਼੍ਰਾਂਤਿ[22] ।
ਪਾਕਰ ਵਿਪੁਲ[23] ਵਿਭਵ[24] ਪੁਰਖੋਂ[25] ਕਾ ਬਨੇ ਦ੍ਵਿਜਾਤਿ[26] ਵਿਲਾਸੀ ਮਾਤ੍ਰ[27]
ਸ਼੍ਰਮ[28] ਸੇ ਵਿਮੁਖ[29] ਉੱਚ ਕੁਲ ਵਾਲੇ ਹੋਤੇ ਕਯੋਂ ਨ ਪਰਾਜਯ-ਪਾਤ੍ਰ[30] ?

ਯੋਗੀ ਸੇ ਭੋਗੀ ਹੋਕਰ ਹਮ ਅਬਲ[31] ਹੋ ਗਏ ਅਪਨੇ ਆਪ
ਕਾਮ-ਕ੍ਰੋਧ-ਮਦ-ਮੋਹ-ਲੋਭਮਯ ਪ੍ਰਬਲ[32] ਹੋ ਗਏ ਪਾਂਚੋਂ ਪਾਪ ।
ਆਡੰਬਰ[33] ਮੇਂ ਲਗੇ ਛਿਪਾਨੇ ਅਪਨੀ ਧਰ੍ਮ-ਹੀਨਤਾ ਲੋਗ,
ਫੈਲੇ ਰੂੜ੍ਹ[34] ਰੀਤਿਯੋਂ ਵਾਲੇ ਮਿਥਯਾ[35] ਵਿਸ਼੍ਵਾਸੋਂ ਕੇ ਰੋਗ ।

ਕਰ ਕੇ ਘ੍ਰਿਣਾ ਮਾਤ੍ਰ, ਔਰੋਂ ਪਰ ਕਰਤੇ ਥੇ ਦ੍ਵਿਜ[36] ਸ਼ੁਚਿਤਾ[37] ਸਿੱਧ;
ਕਿਏ ਗਏ ਨਿਜ-ਸਮ ਮਨੁਜੋਂ[38] ਕੋ ਘਾਟ-ਬਾਟ[39] ਤਕ ਹਾਯ ! ਨਿਸ਼ਿੱਧ[40] ।
ਏਕ ਗੋਤ੍ਰ ਵਾਲੋਂ ਮੇਂ ਭੀ ਯੋਂ ਉਪਜਾ ਊਂਚ ਨੀਚ ਕਾ ਭੇਦ,
ਖਾਨ-ਪਾਨ ਮਿਟ ਗਯਾ ਪਰਸ੍ਪਰ[41] ਛਿੰਨ-ਭਿੰਨ[42] ਸਭ ਹੁਏ ਸਖੇਦ[43] ।

---

1. ਭੂਮਿਕਾ 2. ਧੰਨ 3. ਗੁਰੂਆਂ ਦਾ ਜਿੱਤ ਪਰਾਪਤ ਕਰਨ ਵਾਲਾ ਪਥ, ਸਿੱਖ ਪੰਥ 4. ਮੁਸਲਮਾਨਾਂ ਦਾ ਡਰ 5. ਨਾਲ 6. ਚੰਦ-ਸੂਰਜ ਨੂੰ ਗ੍ਰਹਿਣ ਲੱਗਣ ਦਾ ਸਮਾਂ ਅਰਥਾਤ ਸੰਕਟ ਦਾ ਸਮਾਂ 7. ਮੰਤਰ ਸਿੱਧ ਕਰਨਾ, ਭਾਵ ਉਦੇਸ਼ ਪਰਾਪਤੀ 8. ਚੰਗੀ ਘੜੀ 9. ਅਟਟ 10. ਦੁਖੀ ਤੇ ਗੁਲਾਮ 11 ਉਤਸਾਹ-ਹੀਨ 12. ਚਿੰਤਾ ਵਿਚ ਡੁਬਿਆ ਹੋਇਆ 13. ਘਬਰਾਇਆ ਹੋਇਆ 14. ਪਵਿਤਰ 15. ਪੰਜਾਬ 16. ਗੈਰ ਜ਼ਾਤੀਆਂ 17. ਦੁਖੀ, ਪਰਾਜਿਤ 18. ਖੁਸ਼ਹਾਲੀ 19. ਪਹਿਲੀ 20. ਗਤੀ ਹੀਨਤਾ, ਠਹਿਰਾ 21 ਭਾਵੇਂ 22. ਸ਼ਾਂਤੀ, ਆਰਾਮ 23. ਅਧਿਕ, ਬਹੁਤ 24. ਧਨ ਦੌਲਤ 25. ਬਜ਼ੁਰਗਾਂ 26. ਬ੍ਰਾਹਮਣ ਆਦਿ 27. ਮਾਤਰ, ਕੇਵਲ 28. ਮਿਹਨਤ 29. ਬੇਮੁਖ, ਰਹਿਤ 30. ਹਾਰ ਦੇ ਪਾਤਰ 31. ਬਲਹੀਨ 32. ਬਲਵਾਨ, ਜ਼ੋਰ ਫੜਣਾ, ਭਾਰੂ ਹੋਣਾ 33. ਢੌਂਗ 34. ਪੁਰਾਣੀਆਂ 35. ਝੂਠ, ਵਿਅਰਥ 36. ਬ੍ਰਾਹਮਣ 37. ਪਵਿਤਰਤਾ 38. ਮਨੁਖ 39. ਖੂਹ ਆਦਿ ਪਾਣੀ ਦੇ ਥਾਂ, ਅਤੇ ਰਸਤੇ 40. ਵਰਜਤ 41. ਆਪਸ ਵਿਚ 42. ਵੱਖ ਵੱਖ 43. ਅਫਸੋਸ ਨਾਲ ।

ਤਬ ਭੀ ਧਨ ਥਾ ਬਿਨਾ ਪਰਿਸ਼੍ਰਮ[1] ਪਾਕਰ ਦਾਨ ਮਾਨ ਕੀ ਆਯ[2],
ਚਲਨੇ ਲਗਾ ਬਿਨਾ ਪੂੰਜੀ ਕਾ ਧਰ੍ਮ ਨਾਮ ਵਾਲਾ ਵ੍ਯਵਸਾਯ[3] ।
ਮੰਦਿਰ ਔਰ ਮਠੋਂ ਮੇਂ, ਜਿਨਮੇਂ ਹੋਤੀ ਸਫਲ ਮਨੁਜ ਕੁਲ-ਭਕ੍ਤਿ,
ਫੈਲੀ-ਕ੍ਰਿਸ਼ਿਯੁਤ[4] ਕ੍ਰਿਸ਼ਿਗ੍ਰਾਸਿਨੀ[5] ਘਾਸ-ਰਾਸ਼ਿ[6]-ਸੀ-ਪਸ਼ੁਾਸਕਤਿ[7] ।

ਆਸ਼ਰ੍ਮ ਧਰਮਮਈ[8] ਜੀਵਨ ਕੀ ਹੁਈਂ ਦਿਸ਼ਾਏਂ ਚਾਰੋਂ ਭ੍ਰਸ਼੍ਟ;
ਮਨਮਾਨੇ ਪਥ ਪਰ ਚਲ ਚਲ ਕਰ ਹੋਤੇ ਥੇ ਨਰ ਨਿਰ੍ਬਲ-ਨਸ਼੍ਟ[9] ।
ਇਸ ਨਿਸ਼੍ਕਾਮ[10] ਕਰ੍ਮ ਕੇ ਊਪਰ ਫੈਲਾ ਵਾਮ[11] ਮਾਰ੍ਗ ਕਾ ਜਾਲ, —
ਨਰ ਬਲਿ ਤਕ ਸਕਾਮ[12] ਸਾਧਨ ਮੇਂ ਥੀ ਕਬ ਕੀ ਚਲ ਚੁਕੀ ਕਰਾਲ[13] !

ਵੇਦ-ਵਿਹੀਨ[14] ਵਿਪ੍ਰ[15] ਔਰੋਂ ਕਾ ਸਹ ਸਕਤੇ ਕੈਸੇ ਸ੍ਵਾਧ੍ਯਾਯ[16] ?
ਬਸ, ਬਹੁਤੋਂ ਕੇ ਲਿਏ ਹੋ ਗਈ ਸ਼੍ਰੁਤਿ-ਸੰਗਿਆ[17] ਭੀ ਮਿਥ੍ਯਾ ਪ੍ਰਾਯ[18] ।
ਵਹਾਂ ਨਾਰਿਯੋਂ ਕੀ ਸ਼ਿਕ੍ਸ਼ਾ ਕ੍ਯਾ ਜਹਾਂ ਅਸ਼ਿਕ੍ਸ਼ਿਤ[19] ਹੋਂ ਨਰ ਆਪ ?
ਚਲੇ ਵ੍ਯਰ੍ਥ ਭਯ-ਵਿਸ੍ਮਯ ਮੂਲਕ[20] ਫਲਕਾਮੀ[21] ਬਹੁ ਕ੍ਰਿਆ-ਕਲਾਪ ।

ਛਾਯਾ ਥਾ ਸਬ ਔਰ ਯਹਾਂ ਪਰ ਉੱਧਤ[22] ਯਵਨੋਂ ਕਾ ਆਤੰਕ[23],
ਦੇਖ ਧਰ੍ਮ ਪਰ ਦਾਰੁਣ[24] ਸੰਕਟ[25] ਰਹਤੇ ਥੇ ਸਭ ਸਭ੍ਯ-ਸਸ਼ੰਕ[26] ।
ਤੋੜ ਮੂਰ੍ਤਿ-ਮੰਦਿਰ ਗੋ-ਵਧ[27] ਕਰ ਕਰਤੇ ਅਰਿ[28] ਅਵਿਚਾਰ ਯਥੇਛੱ[29],
ਹਿੰਦੂ-ਮੁਸਲਮਾਨ ਸ਼ਬ੍ਦੋਂ ਕੇ ਅਰ੍ਥ ਹੋ ਗਏ ਕਾਫਿਰ-ਮਲੇੱਛ ।

ਅਬ ਕੇ ਮਿਤ੍ਰ ਸ਼ਤ੍ਰੁ[30] ਥੇ ਤਬ ਕੇ ਬਲੀ, ਵਿਜਾਤਿ, ਵਿਧਰ੍ਮੀ ਲੋਗ,
ਧਰ੍ਮ-ਭ੍ਰਸ਼੍ਟ ਹਮੇਂ ਕਰਤੇ ਥੇ ਕਰ ਕੇ ਬਹੁਧਾ[31] ਬਲ ਪ੍ਰਯੋਗ ।
ਗ੍ਰੰਥ-ਗ੍ਯਾਨ ਨਿਧਿ[32] ਤਕ ਚਿਰ ਸੰਚਿਤ[33] ਚਾਟ ਰਹੀ ਥੀ ਉਨ ਕੀ ਆਗ;
ਨਿਰੁਤ੍ਸਾਹ[34], ਨੈਰਾਸ਼੍ਯ[35] ਔਰ ਥਾ ਛਾਯ ਵਿਸ਼ਾਦਮਯ[36] ਵਿਸ਼ਮ[37] ਵਿਰਾਗ[38] ।

———

1. ਮਿਹਨਤ 2. ਆਮਦਨ 3. ਕੰਮ ਧੰਦਾ, ਵਪਾਰ 4. ਖੇਤੀ ਲਈ ਲਾਭਦਾਇਕ 5. ਖੇਤੀ ਲਈ ਨੁਕਸਾਨ ਪਹੁੰਚਾਉਣ ਵਾਲੀ 6. ਘਾਹ ਫੂਸ 7. ਪਸ਼ੂਆਂ ਜਿਹਾ ਪਿਆਰ, ਕਾਮਬਿਰਤੀ 8. ਬ੍ਰਹਮਚਰਜ ਆਦਿ ਚਾਰ ਆਸ਼੍ਰਮਾਂ ਵਾਲੀ 9. ਕਮਜ਼ੋਰ ਹੋਣਾ ਤੇ ਮਿਟ ਜਾਣਾ 10. ਕਾਮਨਾ ਰਹਿਤ 11. ਇਕ ਮਤ ਜਿਸ ਦੇ ਮੰਨਣ ਵਾਲੇ ਕੁਕਰਮਾਂ ਨੂੰ ਧਰਮ ਦਾ ਅੰਗ ਮੰਨ ਕੇ ਕਰਦੇ ਹਨ 12. ਕਾਮਨਾ ਸਹਿਤ 13. ਭਿਆਣਕ (ਭੈੜ) 14. ਵੇਦਾਂ ਦੇ ਗਿਆਨ ਤੋਂ ਕੋਰੇ ਜਾਂ ਖ਼ਾਲੀ, 15. ਬ੍ਰਾਹਮਣ 16. ਪੜ੍ਹਣਾ 17. ਸ਼ਰੁਤੀ ਨਾਮੀ ਗ੍ਰੰਥਾਂ ਦਾ ਨਾਂ 18. ਲਗਭਗ, ਵਿਅਰਥ, ਫ਼ਜ਼ੂਲ 19. ਅਣਪੜ੍ਹ 20. ਡਰ ਤੇ ਹੈਰਾਨੀ ਭਰੇ 21. ਫਲ ਦੀ ਇੱਛਾ ਵਾਲੇ 22. ਘਮੰਡੀ, ਬਦਤਮੀਜ਼ 23. ਸਹਿਮ, ਡਰ 24. ਭਾਰੀ 25. ਭੀੜ 26. ਡਰ ਨਾਲ ਸਹਿਮੇ 27. ਗਊ-ਹੱਤਿਆ 28. ਦੁਸ਼ਮਣ 29. ਮਨਮਾਨੀ 30. ਦੁਸ਼ਮਣ 31. ਆਮ ਤੌਰ ਤੇ 32. ਗਰੰਥਾਂ ਦੇ ਗਿਆਨ ਦਾ ਖ਼ਜ਼ਾਨਾ 33. ਚਿਰਾਂ ਤੋਂ ਇਕੱਤਰ ਕੀਤਾ ਹੋਇਆ 34. ਉਤਸ਼ਾਹ ਹੀਨ 35. ਨਿਰਾਸ਼ਾ 36. ਦੁਖ ਭਰਿਆ 37. ਦੁਖ-ਦਾਇਕ 38. ਅਨੁਰਾਗ ਦੀ ਘਾਟ

# ਗੁਰੂ ਨਾਨਕ

ਮਿਲ ਸਕਤਾ ਹੈ ਕਿਸੀ ਜਾਤਿ ਕੋ ਆਤ੍ਮਬੋਧ[1] ਸੇ ਹੀ ਚੈਤਨ੍ਯ[2],
ਨਾਨਕ ਸਾ ਉਦ੍ਬੋਧਕ[3] ਪਾਕਰ ਹੁਆ ਪੰਚਨਦ ਪੁਨਰਪਿ[4] ਧਨ੍ਯ ।
ਸਾਧੇ ਸਿਖ ਗੁਰੁਓਂ ਨੇ ਅਪਨੇ ਦੋਨੋਂ ਲੋਕ ਸਹਜ-ਸਗ੍ਯਾਨ[5],
ਵਰ੍ਤਮਾਨ ਕੇ ਸਾਥ ਸੁਧੀ[6] ਸਨ ਕਰਤੇ ਹੈਂ ਭਾਵੀ[7] ਕਾ ਧ੍ਯਾਨ ।

ਹੁਆ ਉਚਿਤ ਹੀ ਵੇਦੀ ਕੁਲ ਮੇਂ ਪ੍ਰਥਮ ਪ੍ਰਤਿਸ਼੍ਠਿਤ[8] ਗੁਰੁ ਕਾ ਵੰਸ਼;
ਨਿਸ਼੍ਚਯ ਨਾਨਕ ਮੇਂ ਵਿਸ਼ੇਸ਼[9] ਥਾ ਉਸੀ ਅਕਾਲ ਪੁਰੁਸ਼ ਕਾ ਅੰਸ਼ ।
ਸਾਰ੍ਥਕ ਥਾ 'ਕਲਯਾਣ' ਜਨਕ[10] ਵਹ ਹੁਆ ਤਭੀ ਤੋ ਯਹ ਗੁਰੁ ਲਾਭ;
'ਤ੍ਰਿਪ੍ਤਾ' ਹੁਈ ਵਸਤੁਤਹ੍[11] ਜਨਨੀ[12] ਪਾਕਰ ਐਸਾ ਧਨ ਅਮਿਤਾਭ[13] ।

ਪੰਦ੍ਰਹ ਸੌ ਛਬੀਸ ਵਿਕ੍ਰਮੀ ਸੰਵਤ ਕਾ ਵਹ ਕਾਤਿਕ ਮਾਸ[14],
ਜਨ੍ਮ ਸਮਯ ਹੈ ਗੁਰੁ ਨਾਨਕ ਕਾ,—ਜੋ ਹੈ ਪ੍ਰਕ੍ਰਿਤ ਪਰਿਸ਼੍ਕ੍ਰਿਤੀ ਵਾਸ[15] ।
ਜ਼ਨ ਤਨੁ ਤ੍ਰਿਪਤਿ-ਹੇਤੁ[16] ਧਰਤੀ ਨੇ ਦਿਯਾ ਇਕ੍ਸ਼ੁਰਸ[17] ਯੁਤ ਬਹੁ ਧਾਨ੍ਯ;
ਮਨਸ੍ਤ੍ਰਿਪਤੀ[18]ਕਰ ਸੁਤ ਮਾਤਾ ਨੇ ਪ੍ਰਕਟ ਕਿਯਾ ਯਹ ਵਿਦਿਤ[19]ਵਦਾਨ੍ਯ[20] ।

ਪਾਨੇ ਲਗਾ ਨਿਰੰਤਰ[21] ਵਯ[22] ਕੇ ਸਾਥ ਬੋਧ ਭੀ ਵਹ ਮਤਿਮੰਤ[23],
ਸੰਵੇਦਨ[24] ਆਰੰਭ ਔਰ ਹੈ ਆਤ੍ਮ-ਨਿਵੇਦਨ[24] ਜਿਸ ਕਾ ਅੰਤ ।
ਆਤ੍ਮ ਬੋਧ ਪਾਕਰ ਨਾਨਕ ਕੋ ਰਹਤਾ ਕੈਸੇ ਪਰ[26] ਕਾ ਭਾਨ[27] ?
ਤ੍ਰਿਪ੍ਤਿ ਲਾਭ ਕਰਤੇ ਵੇ ਬਹੁਧਾ[28] ਦੇ ਕਰ ਸੰਤ ਜਨੋਂ ਕੋ ਦਾਨ ।

ਖੇਤ ਚਰੇ ਜਾਤੇ ਥੇ ਉਨ ਕੇ ਗਾਤੇ ਥੇ ਵੇ ਹਰਸ਼[29] ਸਮੇਤ—
"ਭਰ ਭਰ ਪੇਟ ਚੁਗੋ ਰੀ ਚਿੜਿਯੋ ਹਰਿ ਕੀ ਚਿੜਿਯਾਂ ਰਹਿ ਕਾ ਖੇਤ ।"
ਵੇ ਗ੍ਰਿਹਸ੍ਥ[30] ਹੋ ਕਰ ਤ੍ਯਾਗੀ ਥੇ ਨ ਥੇ ਸਮੋਹ[31] ਨ ਥੇ ਨਿਸ੍ਨੇਹ[32],
ਦੋ ਪੁਤ੍ਰੋਂ ਕੇ ਮਿਸ਼ ਪ੍ਰਕਟੇ ਯੇ ਉਨ ਕੇ ਦੋਨੋਂ ਭਾਵ ਸਦੇਹ[33] ।

---

1. ਆਪੇ ਦਾ ਗਿਆਨ 2. ਚੇਤੰਨਤਾ, ਗਿਆਨ 3. ਜਾਗ੍ਰਤ ਕਰਨ ਵਾਲਾ 4. ਦੁਬਾਰਾ 5. ਗਿਆਨ ਸਹਿਤ 6. ਸਚੇਤ, ਹੋਸ਼ ਹਵਾਸ ਵਾਲਾ 7. ਭਵਿੱਖ 8. ਸਥਾਪਨਾ 9. ਖ਼ਾਸ 10. ਪਿਤਾ 11. ਅਸਲ ਵਿਚ 12. ਮਾਂ 13. ਤਿਜਸਵੀ, ਨੂਰ ਵਾਲਾ 14. ਮਹੀਨਾ 15. ਸੁਭਾਵਕ ਤੌਰ ਤੇ ਸ਼ੁੱਧਤਾ (ਪਵਿੱਤਰਤਾ) ਦਾ ਵਾਸਾ 16. ਸ਼ਰੀਰ ਲਈ 17. ਗੁੜ 18. ਮਨ ਦੀ ਤ੍ਰਿਪਤੀ 19. ਗਿਆਤ, ਜਾਣਿਆ ਹੋਇਆ 20. ਉਦਾਰ, ਦਾਨੀ 21. ਲਗਾਤਾਰ 22. ਉਮਰ 23 ਸਿਆਣੇ, ਬੁੱਧੀਮਾਨ 24. ਗਿਆਨ, ਅਨੁਭੂਤੀ 25. ਸਵੈ-ਅਰਪਣ 26. ਦੂਜਾ, ਓਪਰਾ 27. ਗਿਆਨ, ਖ਼ਿਆਲ 28. ਅਕਸਰ 29. ਖ਼ੁਸ਼ੀ 30. ਗ੍ਰਿਹਸਥੀ 31. ਮੋਹ ਸਹਿਤ 32. ਮੋਹ ਰਹਿਤ 33. ਸਾਕਾਰ, ਸਰੀਰਕ ਰੂਪ 'ਚ

ਤਯਾਗੀ ਥਾ ਸ਼੍ਰੀ ਚੰਦ੍ਰ ਸਹਜ ਹੀ ਔਰ ਸੰਗ੍ਰਹੀ ਲਕ੍ਸ਼ਮੀ ਦਾਸ;
ਯੋਂ ਸੰਸਾਰ-ਸਿੱਧਿ ਯੁਤ ਕ੍ਰਮ ਸੇ ਸਫਲ ਹੁਆ ਉਨਕਾ ਸੰਨਯਾਸ।
ਹੁਆ ਉਦਾਸੀ-ਮਤ-ਪ੍ਰਵਰ੍ਤਕ[1] ਮੂਲ ਪੁਰੁਸ਼ ਸ਼੍ਰੀ ਚੰਦ੍ਰ ਸਟੀਕ;
ਬੜ੍ਹਤੇ ਹੈਂ ਸਪੂਤ ਗੌਰਵ ਸੇ ਆਪ ਬਨਾ ਕਰ ਅਪਨੀ ਲੀਕ।

ਪੈਤ੍ਰਿਕ ਧਨ[2] ਕਾ ਅਵਲੰਬਨ[3] ਤੋ ਲੇਤੇ ਹੈਂ ਕਾਪੁਰੁਸ਼[4] ਕਪੂਤ,
ਭੋਗੀ ਭੁਜਬਲ[5] ਕੀ ਵਿਭੂਤਿਯਾਂ[6] ਥਾ ਵਹ ਲਕ੍ਸ਼ਮੀ ਦਾਸ ਸਪੂਤ।
ਪੁਤ੍ਰਵਾਨ ਹੋ ਕਰ ਭੀ ਗੁਰੁ ਨੇ ਦਿਖਲਾ ਕਰ ਆਦਰ੍ਸ਼ ਉਦਾਰ,
ਕੁਲਗਤ[7] ਨਹੀਂ, ਸ਼ਿਸ਼ਯ-ਗੁਣਗਤ[8] ਦੀ ਰੱਖਾ ਗੱਦੀ ਕਾ ਅਧਿਕਾਰ।

ਇਸੇ ਵਿਰਾਗ ਕਹੇਂ ਹਮ ਉਨਕਾ ਅਥਵਾ ਅਧਿਕਾਧਿਕ[9] ਅਨੁਰਾਗ[10],
ਬੜ੍ਹੇ ਲੋਕ ਕੋ ਅਪਨਾਨੇ ਵੇ ਕਰ ਕੇ ਕ੍ਸ਼ੁਦ੍ਰ[11] ਗੇਹ[12] ਕਾ ਤਯਾਗ।
ਪ੍ਰਵ੍ਰਜਯਾ[13] ਧਾਰਨ ਕੀ ਗੁਰੁ ਨੇ ਛੋੜ ਬੁੱਧ ਸਮ ਅਟਲ ਸਮਾਧਿ;
ਸੰਤ ਸ਼ਾਂਤਿ ਪਾਤੇ ਹੈਂ ਮਨ ਮੇਂ ਹਰ ਕਰ ਔਰੋਂ ਕੀ ਆਧਿ[14]।

ਅਨੁਭਵ ਜਨਯ[15] ਵਿਚਾਰੋਂ ਕੋ ਨਿਜ ਦੇ ਦੇ ਕਰ 'ਵਾਨੀ' ਕਾ ਰੂਪ,
ਉਨ੍ਹੇਂ ਕਰ੍ਮਣਾ[16] ਕਰ ਦਿਖਲਾਤੇ ਭਾਗਯਵਾਨ ਵੇ ਭਾਵੁਕ-ਭੂਪ[17]।
ਏਕ ਧੂਰ੍ਤ[18] ਵਿਸ੍ਮਯ ਕੀ ਬਾਤੇਂ ਕਰਤਾ ਥਾ ਗੁਰੁ ਬੋਲੇ ਜਾਵ;
ਖ਼ੜੇ ਕਰਾਮਾਤੀ ਹੋ ਤੁਮ ਤੋਂ ਅੱਨ ਛੋੜ ਕਰ ਪੱਥਰ ਖਾਵ।

ਵਹੀ ਪੂਰ੍ਵ ਆਦਰ੍ਸ਼ ਹਮਾਰੇ ਵੇਦ ਵਿਹਿਤ[19], ਵੇਦਾਂਤ ਵਿਸ਼ਿਸ਼੍ਟ[20],
ਦਿਯੇ ਸਰਲ ਭਾਸ਼ਾ ਮੇਂ ਗੁਰੁ ਨੇ ਹਮੇਂ ਔਰ ਥਾ ਹੀ ਕਯਾ ਇਸ਼੍ਟ[21] ?
ਉਸੇ ਪੋੜ੍ਹ[22] ਪ੍ਰਾਚੀਨ ਨੀਂਵ ਪਰ ਨੂਤਨ[23] ਗ੍ਰਿਹ[24]-ਨਿਰ੍ਮਾਣ ਸਮਾਨ,
ਗੁਰੁ ਨਾਨਕ ਕੇ ਉਪਦੇਸ਼ੋਂ ਨੇ ਖੀਂਚਾ ਹਾਲ ਹਮਾਰਾ ਧਯਾਨ।

ਦ੍ਰਿਸ਼ਦ੍ਵਤੀ ਤਟ ਪਰ ਰਿਸ਼ਿਯੋਂ ਨੇ ਗਾਏ ਥੇ ਜੋ ਵੈਦਿਕ ਮੰਤ੍ਰ,
ਨਿਜ ਭਾਸ਼ਾ ਮੇਂ ਭਾਵ ਉਨ੍ਹੀ ਕੇ ਨਾਨਕ ਭਰਨੇ ਲਗੇ ਸ੍ਵਤੰਤ੍ਰ[25]।
ਨਿਰ੍ਭਯ ਹੋ ਕਰ ਕਿਯਾ ਉਨ੍ਹੋਂ ਨੇ ਸਾਮਯ[26] ਧਰ੍ਮ ਕਾ ਯਹਾਂ ਪ੍ਰਚਾਰ,
ਪ੍ਰੀਤਿ ਨੀਤਿ ਕੇ ਸਾਥ ਸਭੀ ਕੋ ਸ਼ੁਭ ਕਰ੍ਮੋਂ ਕਾ ਹੈ ਅਧਿਕਾਰ।

---

1. ਚਲਾਉਣ ਵਾਲਾ 2. ਜੱਦੀ ਜਾਇਦਾਦ 3. ਸਹਾਰਾ 4 ਕਾਇਰ ਪੁਰਖ 5. ਤਾਕਤ 6. ਮਹੱਤਾ, ਉਚ ਪਦ, ਮਾਨ 7. ਪੁਸ਼ਤ ਦਰ ਪੁਸ਼ਤ 8. ਚੇਲਿਆਂ ਦੇ ਗੁਣ ਆਦਿ ਨੂੰ ਹੀ 9. ਸਭ ਤੋਂ ਵਧ 10. ਪਿਆਰ, ਮੋਹ 11. ਨਾਚੀਜ਼, ਤੁੱਛ 12. ਘਰ 13. ਸੰਨਿਆਸ 14. ਮਾਨਸਕ ਦੁਖ 15. ਤੋਂ ਉਤਪੰਨ ਹੋਣ ਵਾਲੇ 16. ਕਰਮ ਨਾਲ, ਕਾਰਜਾਂ ਨਾਲ 17. ਭਾਵਕ ਰਾਜੇ 18. ਛਲ ਕਰਨ ਵਾਲਾ, ਸ਼ਰਾਰਤੀ 19. ਆਈ ਹੋਈ, ਕੀਤੀ ਹੋਈ 20. ਉੱਤਮ ਪਰਸਿਧ, ਅਸਾਧਾਰਣ 21. ਇੱਛਾ, ਚਾਹ 22. ਮਜ਼ਬੂਤ 23. ਨਵਾਂ 24. ਘਰ 25. ਸੁਤੰਤਰ ਰੂਪ ਵਿਚ 26. ਸਮਾਨਤਾ, ਬਰਾਬਰੀ

ਸਾਰੇ ਕਰਮ-ਕਾਂਡ[1] ਨਿਸ਼ਫਲ ਹੈਂ ਨ ਹੋ ਸ਼ੁੱਧ ਮਨ ਕੀ ਯਦਿ ਭਕਤਿ;
ਭਵਯ[2] ਭਾਵਨਾ ਤਭੀ ਫਲੇਗੀ ਜਬ ਹੋਗੀ ਕਰਨੇ ਕੀ ਸ਼ਕਤਿ ।
ਯਦਿ ਸਤਕਰਮ[3] ਨਹੀਂ ਕਰਤੇ ਹੋ ਭਰਤੇ ਨਹੀਂ ਵਿਚਾਰ ਪੁਨੀਤ[4],
ਤੋ ਜਪ-ਮਾਲਾ-ਤਿਲਕ ਵਯਰਥ[5] ਹੈ ਉਲਟਾ ਬੰਧਨ ਹੈ ਉਪਵੀਤ[6] ।

ਪਰਮ ਪਿਤਾ ਦੇ ਪੁਤ੍ਰ ਸਭੀ ਸਮ ਕੋਈ ਨਹੀਂ ਘਿਣਾ ਕੇ ਯੋਗਯ,
ਭ੍ਰਾਤ੍ਰਿਭਾਵ[7] ਪੂਰ੍ਵਕ ਰਹ ਕਰ ਸਬ ਪਾਓ ਸੌਖ੍ਯ[8] ਸ਼ਾਂਤਿ ਆਰੋਗਯ[9] ।
ਕਾਲ ਕ੍ਰਿਪਾਣ ਸਮਾਨ ਕਠਿਨ ਹੈ ਸ਼ਾਸਕ[10] ਹੈਂ ਹਤਯਾਰੇ ਘੋਰ,
ਰੋਕ ਨਾ ਸਕਾ ਉਨ੍ਹੇ ਕਹਿਣੇ ਸੇ ਸ਼ਾਹੀ ਕਾਰਾਗਾਰ[11] ਕਠੋਰ ।

ਅਸ੍ਵੀਕ੍ਰਿਤ[12] ਕਰਦੀ ਨਾਨਕ ਨੇ ਯਹ ਕਹ ਕਰ ਬਾਬਰ ਕੀ ਭੇਟ—
"ਔਰੋਂ ਕੀ ਛੀਨਾ ਝਪਟੀ ਕਰ ਭਰਤਾ ਹੈ ਵਹ ਅਪਨਾ ਪੇਟ ।"
ਜੋ ਸੰਤੋਸ਼ੀ ਜੀਵ ਨਹੀਂ ਹੈ ਕਯੋਂ ਨ ਮਚਾਵੇਂਗੇ ਵੇ ਲੂਟ ?
ਲੂਟੇ ਕਟੇਂਗੇ ਕਯੋਂ ਨ ਭਲਾ ਵੇ ਫੈਲ ਰਹੀ ਹੈ ਜਿਨ ਮੇਂ ਫੂਟ ?

ਮਿਲੇ ਅਨੇਕ ਮਹਾਪੁਰਸ਼ੋਂ ਸੇ ਘੂਮੇ ਨਾਨਕ ਦੇਸ਼-ਵਿਦੇਸ਼;
ਸੁਨੇ ਗਏ ਸਰ੍ਵਤ੍ਰ[13] ਚਾਵ ਸੇ ਭਾਵ ਭਰੇ ਉਨ ਕੇ ਉਪਦੇਸ਼ ।
ਹੁਏ ਪ੍ਰਥਮ ਉਨ ਕੇ ਅਨੁਯਾਯੀ[14] ਸ਼ੂਦ੍ਰਾਦਿਕ[15] ਹੀ ਸ਼੍ਰੱਧਾਯੁਕਤ[16],
ਗਲਾਨਿ ਛੋੜ ਗੁਰੂ ਕੋ ਗੌਰਵ ਹੀ ਹੁਆ ਉਨ੍ਹੇ ਕਰ ਕੇ ਭਯ-ਮੁਕਤ[17] ।

ਛੋਟੀ ਸ਼੍ਰੇਣੀ ਹੀ ਮੇਂ ਪਹਲੇ ਹੋ ਸਕਤਾ ਹੈ ਬੜਾ ਪ੍ਰਚਾਰ;
ਕਰ ਸਕਤੇ ਹੈਂ ਕਿਸੀ ਤੱਤ੍ਵ ਕੋ ਪ੍ਰਥਮ ਅਤਾਰ੍ਕਿਕ[18] ਹੀ ਸ੍ਵੀਕਾਰ ।
ਸਮਝੇ ਜਾਤੇ ਥੇ ਸਮਾਜ ਮੇਂ ਨਿੰਦਿਤ[19] ਘ੍ਰਿਣਿਤ ਔਰ ਜੋ ਨੀਚ,
ਵੇ ਭੀ ਉਸੀ ਏਕ ਆਤਮਾ ਕੋ ਦੇਖ ਉਠੇ ਅਬ ਅਪਨੇ ਬੀਚ ।

ਵਾਕਯ-ਬੀਜ[20] ਬੋਏ[21] ਜੋ ਗੁਰੂ ਨੇ ਕ੍ਰਮ[22] ਸੇ ਪਾਨੇ ਲਗੇ ਵਿਕਾਸ,
ਯਥਾ ਸਮਯ ਫਲ ਆਏ ਉਨ ਮੇਂ ਸ਼੍ਰਮਮਯ[23] ਸਿਰਜਨ[24], ਸਹਜ ਹੈ ਨਾਸ਼ ।
ਉਨ੍ਹੇ ਸੀਂਚਤੇ ਰਹੇ ਨਿਰੰਤਰ ਆਗੇ ਕੇ ਗੁਰੂ-ਸਿਸ਼ਯ ਸੁਧੀਰ[25],
ਬੱਧਮੂਲ[26] ਕਰ ਗਏ ਧਨਯ ਵੇ ਦੇ ਕਰ ਭੀ ਨਿਜ ਸ਼ੋਣਿਤ-ਨੀਰ[27] ।

———

1. ਰਹੁ ਰੀਤਾਂ 2. ਸ਼ਾਨਦਾਰ 3. ਚੰਗੇ ਕਾਰਜ 4. ਪਵਿਤਰ. ਨਿਰਮਲ 5. ਫ਼ਜ਼ੂਲ 6. ਜਨੇਊ 7. ਭਾਈਵਾਲੀ 8. ਸੁਖ 9. ਅਰੋਗਤਾ 10. ਹੁਕਮਰਾਨ 11. ਜੇਲ 12. ਨਾ-ਮੰਜ਼ੂਰ 13. ਸਾਰੇ ਥਾਂ, ਥਾਂ ਥਾਂ 14. ਚੇਲੇ, ਸ਼ਿਸ਼ 15. ਨੀਵੀਆਂ ਜਾਤਾਂ ਵਾਲੇ 16. ਸ਼ਰਧਾ ਨਾਲ 17. ਡਰ ਤੋਂ ਛੁਟਕਾਰਾ 18. ਤਰਕ ਨਾਂ ਕਰਨ ਵਾਲੇ 19. ਜਿਸ ਦੀ ਨਿੰਦਾ ਕੀਤੀ ਜਾਵੇ 20. ਵਾਕਾਂ ਦਾ ਬੀਜ 21. ਬੀਜਿਆ 22. ਇਕ ਇਕ ਕਰ ਕੇ 23. ਮਿਹਨਤ ਨਾਲ 24. ਸਿਰਜਨ 25. ਧੀਰਜ ਨਾਲ 26. ਜਿਸ ਨੇ ਜੜ੍ਹ ਫੜ ਲਈ ਹੋਵੇ 27. ਰਤ ਦੇ ਪਾਣੀ ਨਾਲ

# ਗੁਰੁ ਅੰਗਦ

ਨਿਜ ਦਾਯਿਤ੍ਵਪੂਰ੍ਣ[1] ਪਦ ਗੁਰੁ ਨੇ ਦਿਯਾ ਦੇਖ ਅੰਗਦ ਕੋ ਧੀਰ,
ਜੋ ਥਾ ਬਿਨਾ ਵਿਚਾਰੇ ਉਨਕਾ ' ਆਗਯਾ ਪਾਲਨ-ਸਾ ਸਸ਼ਰੀਰ[2] ।
ਸ਼ਿਸ਼੍ਯ, ਸਿੱਖ ਯਾ ਸਿਖ ਕਹਲਾਏ ਗੁਰੁ ਕੇ ਅਨੁਯਾਯੀ ਆਕ੍ਰਿਸ਼੍ਟ[3],
ਨਿਜ ਸਜੀਵਤਾ ਸੇ ਅਭਿੰਨ[4] ਭੀ ਹੁਏ ਅਲਗ ਸੇ ਹਮ ਮੇਂ ਦ੍ਰਿਸ਼੍ਟ[5] ।

ਵੇ ਨਿਜ ਹਿੰਦੂ ਜਾਤਿ-ਧਰ੍ਮ ਕੇ ਹੁਏ ਸਜਗ ਸੈਨਿਕ ਹੀ ਸਿੱਧ,
ਜੋ ਹਲਧਰ[6] ਥੇ ਆਗੇ ਚਲ ਕਰ ਕਰਨੇ ਲਗੇ ਲਕ੍ਸ਼ਵਰ[7] ਵਿੱਧ[8]
ਲਿਖਨੇ ਪੜ੍ਹਨੇ ਕਾ ਨਵ ਵਿਧਿ[9] ਸੇ ਗੁਰੁ ਅੰਗਦ ਨੇ ਕਿਯਾ ਪ੍ਰਚਾਰ,
ਨਿਜ ਲਿਪਿਬੱਧ[10] ਕਿਯਾ ਨਾਨਕ ਕੇ ਸ਼ੀਲ ਔਰ ਸ਼ਿਕ੍ਸ਼ਾ[11] ਕਾ ਸਾਰ ।

ਲੰਗਰ-ਭੋਜਨ-ਭਵਨ-ਆਪ ਕਾ ਨਿਤ੍ਯ ਖੁਲਾ ਥਾ ਸਬ ਕੇ ਅਰ੍ਥ[12],
ਛੋ ਪ੍ਰਚਾਰ ਮੇਂ, ਪ੍ਰੇਮ ਵ੍ਰਿੱਧਿ[13] ਮੇਂ ਸੰਘ-ਸਿੱਧਿ[14] ਮੇਂ ਹੁਆ ਸਮਰ੍ਥ ।
ਏਕ ਪੰਕ੍ਤਿ[15] ਮੇਂ, ਏਕ ਸੰਗ ਸਬ ਵਹਾਂ ਬੈਠਤੇ ਰਾਜਾ-ਰੰਕ[16],
ਏਕ੍ਯ ਭਾਵ ਸੇ ਯੋਂ ਸਿੱਖੋਂ ਕਾ ਏਕ ਰਾਸ਼੍ਟ੍ਰ[17] ਬਨ ਗਯਾ ਅਸ਼ੰਕ[18] ।

ਹੋਤੀ ਨਹੀਂ ਵਹਾਂ ਤਨ ਕੀ ਹੀ ਮਨਸ੍ਤ੍ਰਿਪਤੀ[19] ਭੀ ਹੋਤੀ ਸੰਗ[20],
ਗੁਰੁ ਕੇ ਉਪਦੇਸ਼ੋਂ[21] ਸੇ ਜਨ ਜਨ ਪਾਤਾ ਨਿਜ ਮੇਂ ਨਈ ਉਮੰਗ ।
ਜਬ ਹਮ ਭੋਜਨਾਰ੍ਥ[22] ਜੀਤੇ ਹੈਂ ਗੁਰੁ ਭੋਜਨ ਥਾ ਜੀਵਨ-ਹੇਤੁ[23],
ਪੀਕ[24] ਨ ਪੈਦਾ ਕਰਤੇ ਥੇ ਵੇ ਨਿਜ ਮੁਖ ਮੇਂ ਨਿਸ਼੍ਠੀਵਨ ਹੇਤੁ[25] ।

ਸ਼ਿਸ਼੍ਯੋਂ ਕੇ ਸੰਘਠਨ ਹੇਤੁ ਹੀ ਵ੍ਯਯ[26] ਹੋਤੀ ਉਨ ਕੀ ਸਬ ਆਯ[27],
ਭੋਗੇ ਏਕ ਅਨੇਕੋਂ ਕਾ ਧਨ ਯਹ ਹੋਤਾ ਹੈ ਅਤਿ ਹੀ ਅਨ੍ਯਾਯ[28] ।
ਸਾਰ੍ਵਜਨਿਕ[29] ਹਿਤ-ਹੇਤੁ ਦਾਨ ਕਾ ਜਾਗ ਉਠਾ ਸਿੱਖੋਂ ਮੇਂ ਭਾਵ,
ਗਦ੍ਗਦ[30] ਥਾ ਗੁਰੁ ਅੰਗਦ ਕਾ ਉਰ [31] ਸਫਲ ਦੇਖ ਅਪਨਾ ਪ੍ਰਸ੍ਤਾਵ ।

---

1 ਜ਼ੁਮੇਂਵਾਰੀ ਵਾਲਾ 2. ਸਾਕਾਰ 3. ਖਿੱਚੇ ਹੋਏ 4. ਅਟੁੱਟ, ਜਿਨ੍ਹਾਂ ਵਿਚ ਕੋਈ ਭੇਦ ਨ ਹੋਵੇ 5. ਵਿਖਾਈ ਦੇਣ ਵਾਲੇ 6. ਹਲ ਵਾਹਕ 7. ਨਿਸ਼ਾਨਾ 8. ਬਿੰਨ੍ਹਣ 9. ਤਰੀਕੇ ਨਾਲ 10. ਲਿਖਤੀ ਰੂਪ ਵਿਚ 11. ਸਿਖਿਆ 12. ਲਈ 13. ਪਿਆਰ ਵਧਾਉਣ 14. ਜਥੇਬੰਦੀ ਲਈ 15. ਕਤਾਰ 16. ਅਮੀਰ-ਗ਼ਰੀਬ 17. ਕੌਮ 18. ਬਿਨਾਂ ਕਿਸੇ ਸ਼ੱਕ ਤੋਂ 19. ਮਨ ਦੀ ਤ੍ਰਿਪਤੀ 20. ਨਾਲ ਨਾਲ 21. ਸਿਖਿਆ 22. ਭੋਜਨ ਲਈ 23. ਜੀਵਨ ਲਈ 24. ਥੁੱਕ (ਪਾਨ ਆਦਿ ਦਾ) 25. ਥੁੱਕਣ ਲਈ 26. ਖ਼ਰਚ 27. ਆਮਦਨੀ 28. ਜ਼ੁਲਮ 92. ਲੋਕਾਂ ਦਾ 30. ਪ੍ਰਸੰਨ 31. ਛਾਤੀ, ਮਨ, ਹਿਰਦਾ ।

ਕਾਹਤੇ ਥੇ ਵੇ ਨਿਜ ਪੁਤ੍ਰੋਂ ਸੇ—"ਸਾਵਧਾਨ, ਪਰਧਨ[1] ਹੈ ਪਾਪ,
ਭਿਕ੍ਸ਼ੁਕ[2] ਨ ਹੋ, ਬਨੋਂ ਵਜਵਸਾਈ[3] ਕਰੋ ਕਮਾਈ ਅਪਨੇ ਆਪ।"
ਔਰੇਂ ਕੀ ਸਹਾਯਤਾ ਕਰਕੇ ਪਾਤੇ ਵੇ ਆਨੰਦ ਅਪਾਰ,
ਯਹੀ ਦੁਖ ਥਾ ਉਨ੍ਹੇਂ, ਕਿਸੀ ਕਾ—ਕਰ ਨਾ ਸਕੇਂ ਯਦਿ ਵੇ ਉਪਕਾਰ[4]।

ਸ਼ੇਰਸ਼ਾਹ ਸੇ ਹਾਰ ਹਮਾਯੂੰ ਆਯਾ ਸੁਨ ਕਰ ਉਨਕਾ ਨਾਮ,
ਦਿਯਾ ਨ ਅਭ੍ਯੁਥਾਨ[5] ਉਨ੍ਹੋਂ ਨੇ ਧਯਾਨ—ਨਿਰਤ[6] ਥੇ ਵੇ ਧ੍ਰਿਤਿ ਧਾਮ[7]।
ਕ੍ਰੁੱਧ[8] ਹੁਆ ਵਹ ਖੜ੍ਗ ਖੀਂਚ ਕਰ ਕੁਛ ਕਹਨੇ ਕੋ ਥਾ ਮੁੰਹ ਖੋਲ,
ਤਬ ਤਕ ਪਲਕ ਖੁਲੇ ਗੁਰੁਵਰ ਕੇ ਔਰ ਸਨ ਪੜੇ ਯੇ ਦੋ ਬੋਲ—

"ਸ਼ੇਰ ਸ਼ਾਹ ਕੇ ਆਗੇ ਤੇਰੀ ਕਹਾਂ ਗਈ ਥੀ ਯਹ ਤਲਵਾਰ ?
ਰਖ ਛੋੜੀ ਥੀ ਕਿਸੀ ਸਾਧੁ ਪਰ ਧਨਜ ਦੇਖਨੇ ਕੋ ਕਯਾ ਧਾਰ ?
ਲੱਜਿਤ[9] ਹੁਆ ਹਮਾਯੂੰ ਗੁਰੁ ਨੇ ਹੰਸ ਕਰ ਕਹਾ—"ਸਫਲ ਹੋ ਸੂਰ[10]।"
ਜੋ ਵਿਚਾਰ-ਦਰ੍ਸ਼ੀ[11] ਹੋਤੇ ਹੈਂ ਉਨ੍ਹੇ ਦੀਖ ਪੜਤਾ ਹੈ ਦੂਰ।

ਆਯਾ ਕਭੀ ਨਾ ਗੁਰੁ ਕੇ ਮਨ ਮੇਂ ਕਿਸੀ ਮਨੁਜ ਕੇ ਪ੍ਰਤਿ ਦੁਰ੍ਭਾਵ[12],
ਵਾਣੀ ਮੇਂ ਕੁਵਚਨ ਨ ਕਰ੍ਮ ਮੇਂ ਕੋਈ ਭੀ ਅਨੁਚਿਤ ਬਰ੍ਤਾਵ।
ਪੁਤਰੋਂ ਨੇ ਪ੍ਰਭੁ—ਭਕ੍ਤਿ ਔਰ ਧਨ ਮਾਂਗ ਲਿਜੇ ਥੇ ਯਥਾ ਵਿਵੇਕ[13],
ਗੁਰੁ ਨਾਨਕ ਸੇ ਗੁਰੁ ਸੇਵਾ ਹੀ ਮਾਂਗੀ ਥੀ ਅੰਗਦ ਨੇ ਏਕ।

ਪ੍ਰਭੁ-ਜਨ ਸੇਵਕ ਕੋ ਹੀ ਨਾਨਕ ਬਤਲਾਤੇ ਥੇ ਸੱਚਾ ਭਕ੍ਤ,
ਸੇਵਾ ਹੀ ਵਹ ਭਕ੍ਤਿ-ਮੂਰ੍ਤਿ ਹੈ ਹਮੇਂ ਦਿਖਾਈ ਦੇ ਜੋ ਵਯਕ੍ਤ[14]।

————

1. ਪਰਾਇਆ ਧਨ 2. ਮੰਗਤਾ 3. ਕੰਮ ਕਰਨ ਵਾਲੇ, ਵਪਾਰੀ 4. ਭਲਾਈ 5. ਕਿਸੇ ਦੀ ਇੱਜ਼ਤ ਵਿਚ ਖੜੇ ਹੋਣਾ 6. ਧਿਆਨ ਵਿਚ ਮਗਨ 7. ਧੀਰਜਵਾਨ 8. ਗੁੱਸੇ ਹੋਇਆ ਹੋਇਆ 9. ਸ਼ਰਮਸਾਰ 10. ਵੀਰ, ਬਹਾਦੁਰ 11. ਵਿਚਾਰਕ, ਵਿਚਾਰ ਕਰ ਵਾਲੇ 12. ਬੁਰਾ ਭਾਵ 13. ਬੁੱਧੀ ਅਨੁਸਾਰ 14. ਪਰਗਟ, ਪ੍ਰਤੱਖ

# ਗੁਰੂ ਅਮਰ ਦਾਸ

ਯੋਗਯ ਸ਼ਿਸ਼ਯ ਹੀ ਗੁਰੂ ਬਨਤੇ ਹੈਂ, ਗੁਰ ਅੰਗਦ ਨੇ ਭੀ ਸਬ ਸੋਚ,
ਆਤ੍ਮਜ[1] ਰਹਤੇ ਅਮਰ ਦਾਸ ਕੋ ਦੀ ਗੁਰੁ-ਗੱਦੀ ਨਿੱਸੰਕੋਚ[2]।
ਦੇਖ ਉਦਾਸੀ ਮਤ ਕੇ ਉਪਰ ਆਕ੍ਰਸ਼ਿਤ[3] ਸਿੱਖੋਂ ਕਾ ਧਯਾਨ,
ਦਿਯਾ, ਪਾਰ੍ਥ[4] ਕੋ ਹਰਿ– ਸਮ[5], ਉਨਕੋ ਅਮਰ ਦਾਸ ਨੇ ਗੀਤਾ ਗਯਾਨ।

"ਜਿਸ ਪ੍ਰਭੁ ਨੇ ਪਰਲੋਕ ਬਨਾਯਾ ਰਚਾ ਉਸੀ ਨੇ ਹੈ ਨਰ ਲੋਕ[6]
ਪਾਲਨ ਕਰੇਂ ਧਰ੍ਮ ਹਮ ਅਪਨਾ ਫਿਰ ਹਮਕੋ ਕਯਾ ਭਯ ਕਯਾ ਸ਼ੋਕ ?
ਘਰ ਮੇ ਰਹ ਕਰ ਭੀ ਵਯਸਨੋਂ[7] ਸੇ ਬਚੇ ਰਹੋ ਤਬ ਤੋ ਹੈ ਬਾਤ,
ਦੇਖੋ ਕਹਾਂ ਲਿਪ੍ਤ ਹੋਤਾ ਹੈ ਜਲ[8] ਮੇਂ ਰਹ ਕਰ ਭੀ ਜਲਜਾਤ[9]।

ਕ੍ਲੀਬ[10] ਕਾਪੁਰੁਸ਼[11] ਹੀ ਅਸਮਯ ਮੇਂ ਛੋੜ ਭਾਗਤੇ ਹੈਂ ਸੰਸਾਰ,
ਸੂਰ ਸਜੀਵੋਂ[12] ਕੋ ਮਿਲਤਾ ਹੈ ਯਹਾਂ ਆਪ ਹੀ ਜਗਦਾਧਾਰ[23]।
ਕਹੋ ਤੁਮਾਰੇ ਲਿਏ ਦੂਸਰੇ ਕਰੇਂ ਕਹਾਂ ਤਕ ਅੱਨੋਤ੍ਪੱਨ[14] ?
ਹੋਕਰ ਬਲ ਸੰਪੱਨ[15] ਵਯਰ੍ਥ ਕਯੋਂ ਹੋਤੇ ਹੋ ਤੁਮ ਯੋਂ ਅਵਸੱਨ[16]।

'ਸ਼ਾਂਤਿ ਸ਼ਾਂਤਿ' ਕਹਤੇ ਹੋ ਪਰ ਕਯਾ, ਮਿਲ ਸਕਤੀ ਹੈ ਐਸੇ ਸ਼ਾਂਤਿ,
ਤੰਦ੍ਰਾ[17] ਕੋ ਸਮਾਧਿ ਸਮਝੇ ਹੋ ਜਾਗੋ ਭਾਈ, ਤ ਯਗੋ ਭ੍ਰਾਂਤਿ[18]।
ਹੋ ਕਰ ਭੀ ਪ੍ਰਾਯਹ੍[19] ਸ਼ਤਾਯੁ[20] ਗੁਰੁ ਕਰਤੇ ਥੇ ਸ਼੍ਰਮ[21] ਸੇ ਸਬ ਕਾਮ,
ਬੋਲਾ ਏਕ ਪੀਰ—'ਕਯੋਂ ਅਬ ਭੀ ਆਪ ਨਹੀਂ ਕਰਤੇ ਆਰਾਮ ?"

ਗੁਰੁ ਨੇ ਹੰਸ ਕਰ ਕਹਾ—"ਏਕ ਜਨ ਛਾਨਾ ਕਰਤਾ ਥਾ ਬਸ ਧੂਲ,
ਉਸਮੇਂ ਜਬ ਕੁਛ ਮਿਲ ਜਾਤਾ ਤਬ ਖਿਲ ਜਾਤਾ ਵਹ, ਜੈਸੇ ਫੂਲ।
ਕਿਸੀ ਉਦਾਰ[22] ਧਨੀ ਕੋ ਆਈ ਦਯਾ, ਦੇਖ ਉਸਕਾ ਯਹ ਹਾਲ,
ਦਿਯਾ ਏਕ ਹੀਰਾ ਧੀਰੇ ਸੇ ਉਸਨੇ ਵਹੀਂ ਧੂਲ[23] ਮੇਂ ਡਾਲ[24]।

ਉਸਕੋ ਪਾਕਰ ਧਨੀ ਹੁਆ ਵਹ ਪ੍ਰਾਪਤ ਹੁਏ ਸਬ ਧਰਣੀ ਧਾਮ[25],
ਕਿੰਤੁ ਨ ਛੋੜਾ ਫਿਰ ਭੀ ਉਸਨੇ ਧੂਲ ਛਾਨਨੇ ਕਾ ਵਹ ਕਾਮ।
ਵਹ ਦਾਨੀ ਬੋਲਾ ਤਬ ਉਸਸੇ—ਅਤ੍ਰ ਯਹ ਹਾਯ ਕਯੋਂ, ਬੋਲ,
ਉਸਨੇ ਉੱਤਰ ਦਿਯਾ ਕਿ 'ਇਸ ਮੇਂ ਮਿਲਤੇ ਹੈਂ ਹੀਰੇ ਅਨਮੋਲ।'

---

1, ਪੁੱਤਰ 2. ਬਿਨਾ ਸੰਕੋਚ ਤੋਂ 3·ਖਿੱਚਿਆ ਹੋਇਆ 4. ਅਰਜੁਨ 5. ਕ੍ਰਿਸ਼ਣ ਜੀ 6. ਮਨੁਖੀ ਦੁਨੀਆ, ਸੰਸਾਰ 7. ਵੈਲਾਂ ਤੋਂ, ਭੈੜੇ ਕੰਮਾਂ ਤੋਂ 8.ਪਾਣੀ 9.ਪਾਣੀ ਵਿਚ ਜੰਮਿਆ ਅਰਥਾਤ ਕੌਂਵਲ ਦਾ ਫੁੱਲ 10. ਬੁਜ਼ਦਿਲ. ਨਪੁੰਸਕ 11. ਕਾਇਰ, ਡਰਪੋਕ 12. ਦਲੇਰ 13.ਪਰਮਾਤਮਾ 14. ਅੰਨ ਪੈਦਾ ਕਰਨ 15. ਬਲਵਾਨ 16.ਦੁਖੀ 17. ਊਂਘ, ਨੀਂਦ 18.ਭਰਮ 19. ਅਕਸਰ, ਆਮ ਤੌਰ ਤੇ 20 ਸੌ ਸਾਲਾਂ 21. ਮਿਹਨਤ 22. ਖੁਲ੍ਹ ਦਿਲੇ 23. ਘੱਟੇ ਵਿਚ 24. ਸੁੱਟ 25. ਪ੍ਰਿਥਵੀ ਤੇ ਮਿਲਣ ਵਾਲੇ ਸਾਰੇ ਸੁਖ

ਭਾਈ ਤੁਮ੍ਹੀਂ ਬਤਾ ਦੋ ਫਿਰ ਮੈਂ ਛੋੜੂੰ ਕੈਸੇ ਐਸੇ ਯਤ੍ਨ,
ਜਿਨਮੇਂ ਮੁਝੇ ਪ੍ਰਾਪਤ ਹੋਤੇ ਹੈਂ ਜੀਵਨ ਕੇ ਧਨ, ਮਨ ਕੇ ਰਤ੍ਨ ।
ਏਕ ਬਾਰ ਅਕਬਰ ਨੇ ਗੁਰੁ ਕੋ ਦੇਨੇ ਚਾਹੇ ਬਾਰਹ ਗਾਂਵ[1],
ਔਰ ਜਮਾਨਾ[2] ਚਾਹਾ ਉਸਨੇ ਉਨਕੇ ਅਧਿਕਾਰੋਂ ਮੇਂ ਪਾਂਵ[3] ।

ਧਨਜਵਾਦ[4] ਦੇਕਰ ਗੁਰੁ ਬੋਲੇ—"ਹਮ ਸ੍ਵਤੰਤ੍ਰ[5] ਹੀ ਅੱਛੇ ਵੀਰ,
ਦੇ ਰੱਖੀ ਹੈ ਹਮੇਂ ਰਾਮ ਨੇ ਯੋਂ ਹੀ ਮਨਮਾਨੀ ਜਾਗੀਰ ।"
ਮੰਚ[6]-ਸੁਥਾਪਿਤ[7] ਕਿਯੇ ਉਨ੍ਹੋਂਨੇ ਬਨਾ ਦਿਏ ਪ੍ਰਤਿਨਿਧ[8] ਸ਼ਰ੍ਵਤ੍ਰ[9],
ਸਿਖ ਸੰਘਠਿਤ[10] ਹੁਏ ਔਰ ਭੀ ਪਾਕਰ ਉਨਕਾ ਛਾਯਾ-ਛਤ੍ਰ[11] ।

ਏਕ ਵਾਰ ਸੈਨਾਯੁਤ[12] ਅਕਬਰ ਰਹਾ ਬਹੁਤ ਦਿਨ ਤਕ ਲਾਹੌਰ,
ਤ੍ਰਾਹਿ ਤ੍ਰਾਹਿ ਕਰ ਉਠੀ ਪ੍ਰਜਾ ਸਬ ਮਹੰਗੀ ਫੈਲ ਗਈ ਸਬ ਠੌਰ[13] ।
ਆਤੇ ਹੈਂ ਸਮ੍ਰਾਟ[14] ਦ੍ਵਾਰ[15] ਪਰ ਵਹ ਵਿਭੂਤਿ ਰਖਤੇ ਹੈਂ ਸੰਤ,
ਯੋਗਯ ਕਾਰ੍ਯ ਕੁਛ ਲਗਾ ਪੂਛਨੇ ਮਿਲ ਕਰ ਗੁਰੁ ਸੇ ਵਹ ਗੁਣਵੰਤ[16] ।'

ਗੁਰੁ ਨੇ ਪ੍ਰਜਾ ਕਸ਼ਟ ਵਰ੍ਣਨ ਕਰ ਕੁਸ਼ਮਾਂ ਕਰਾਯਾ ਕਰ[17] ਉਸ ਵਰ੍ਸ਼[18],
ਔਰੋਂ ਕੇ ਸੁਖ ਮੇਂ ਹੀ ਮਾਨੋਂ ਰਹਤਾ ਹੈ ਸੁਜਨੋਂ[19] ਕਾ ਹਰ੍ਸ਼[20] ।
ਬੜ੍ਹੀ ਨਿਰੰਤਰ ਲੋਕ ਪ੍ਰਿਯਤਾ ਸਿਖ ਗੁਰੂਓਂ ਕੀ ਇਸੀ ਪ੍ਰਕਾਰ,
ਜਨ ਸਾਧਾਰਣ ਭੀ ਸੁਧਰ੍ਮ[21] ਕਾ ਸਾਰ ਸਮਝਤੇ ਹੈਂ ਉਪਕਾਰ ।

ਗੁਰੁ-ਪਤ੍ਨੀ ਚਿੰਤਿਤ ਰਹਤੀ ਥੀ ਬੇਟੀ ਕਾ ਹੋ ਕਹਾਂ ਵਿਵਾਹ ?
ਗੁਰੁ ਨੇ ਪੂਛਾ— "ਕੈਸੇ ਵਰ[22] ਕੀ ਉਸਕੇ ਲਿਏ ਤੁਮ੍ਹੇਂ ਹੈ ਚਾਹ ?"
"ਰਾਮਦਾਸ ਜੈਸੇ ਸੁਪਾਤ੍ਰ ਕੀ" ਵਹ ਥਾ ਉਨਕਾ ਪ੍ਯਾਰਾ ਸਿਸ਼ਯ[23] ।
"ਤੋ ਫਿਰ ਚਿੰਤਾ ਹੀ ਕਯਾ, ਉਸਕਾ ਹੈ ਅਪਨੇ ਹੀ ਹਾਥ ਭਵਿਸ਼ਯ[24] ।"

ਜੋ ਗੱਦੀ ਕੇ ਯੋਗਯ ਯੁਵਕ[25] ਥਾ ਹੋਤਾ ਕਯੋਂ ਨ ਸੁਤਾ[26] ਕੇ ਯੋਗਯ[27] ।
ਕਯਾ ਜਾਨੇ ਹੋ ਜਾਏ ਪ੍ਰਕਟ ਕਬ ਕਿਸਕੇ ਭੂਰਿ-ਭਾਗਯ[28] ਕਾ ਭੋਗਯ ।
ਭਾਨੁ ਕੁਮਾਰੀ ਭਾਗਯਵਤੀ[29] ਥੀ, ਇਸ ਮੇਂ ਹੋ ਕਿਸਕੋ ਸੰਦੇਹ[30] ?
ਘਰ ਆਕਰ ਹੀ ਜਿਸੇ ਯੋਗਯਵਰ ਮਿਲਾ ਮਨੋਹਰ ਸਬ ਗੁਣ-ਗੇਹ[31] ।

---

1. ਪਿੰਡ 2. ਜਮਾਉਣਾ 3. ਪੈਰ 4. ਧੰਨਵਾਦ 5. ਸੁਤੰਤਰ, ਆਜ਼ਾਦ 6. ਮੰਜੀਆਂ 7. ਸਥਾਪਤ, ਥਾਪ ਦਿਤੇ 8. ਪ੍ਰਤਿਨਿਧ 9. ਹਰ ਥਾਂ 10. ਜੱਥੇਬੰਦ 11. ਛੱਤਰ-ਛਾਇਆ ਹੇਠ 12. ਫੌਜ-ਸਹਿਤ 13. ਥਾਂ 14. ਮਹਾਰਾਜਾ 15. ਦਰਵਾਜ਼ੇ ਤੇ, ਦੁਆਰੇ ਤੇ 16. ਗੁਣਵਾਨ 17. ਟੈਕਸ 18. ਵਰ੍ਹੇ, ਸਾਲ 19. ਚੰਗੇ ਪੁਰਖਾਂ ਦਾ 20. ਖੁਸ਼ੀ 21. ਚੰਗੇ ਧਰਮ 22. ਲਾੜਾ 23. ਚੇਲਾ, ਸਿਖ 24. ਭਵਿੱਖ 25. ਨੌਜਵਾਨ 26. ਪੁੱਤਰੀ, ਧੀ 27 ਯੋਗ 28. ਵੱਡ-ਭਾਗ 29. ਭਾਗਾਂ ਵਾਲੀ 30. ਸ਼ੱਕ 31. ਗੁਣਵਾਨ ।

ਵਹ ਜੈਸੀ ਸੁਲਕ੍ਸ਼ਿਣੀ[1] ਸੁੰਦਰ ਥੀ ਵੈਸੀ ਹੀ ਚਤੁਰ ਵਿਸ਼ੇਸ਼,
ਸ੍ਵਯੰ[2] ਸਿੱਧਿ ਸੀ ਪ੍ਰਕਟ ਹੁਈ ਥੀ ਧਾਰਣ ਕਿਏ ਸੁਤਾ[3] ਕਾ ਵੇਸ਼[4]।
ਏਕ ਵਾਰ ਚੌਕੀ ਪਰ ਬੈਠੇ ਅਮਰ ਦਾਸ ਕਰਤੇ ਥੇ ਸੁਨਾਨ,
ਦੇਖ ਏਕ ਪਾਯਾ[5] ਭਾਨੀ ਕੋ ਹੁਆ ਟੂਟ ਪੜਨੇ ਕਾ ਭਾਨ[6]।

ਸਤ੍ਵਰ[7] ਸ੍ਵਕਰ[8] ਲਗਾ ਕਰ ਉਸ ਨੇ ਝੇਲ ਲਿਯਾ ਸਬ ਉਸ ਪਰ ਭਾਰ,
ਕਿੰਤੁ ਕੀਲ[9] ਘੁਸ ਗਈ ਹਾਥ ਮੇਂ ਬਹਨੇ ਲਗੀ ਰੁਧਿਰ[10] ਕੀ ਧਾਰ।
ਵ੍ਰਿਧ[11] ਸ਼ਰੀਰ ਨ ਸੰਭਲੇ ਗੁਰੁ ਕਾ ਗਿਰੇ ਔਰ ਆ ਜਾਵੇ ਚੋਟ,
ਯਹੀ ਸੋਚ ਕਰ ਝਟਪਟ ਉਸ ਨੇ ਦੀ ਥੀ ਕੋਮਲ ਕਰ[12] ਕੀ ਓਟ[13]।

ਰਕ੍ਤ[14] ਦੇਖ ਕਰ ਚੌਂਕੇ ਗੁਰੁਵਰ ਗਯਾਤ ਹੁਆ ਉਨਕੋ ਸਬ ਭੇਦ,
ਪੁਲਕਿਤ[25]-ਕੰਪਿਤ[16] ਹੁਏ ਸਹਜ ਹੀ ਏਕ ਸੰਗ ਸਾਨੰਦ—ਸਖੇਦ[17]।
"ਬੇਟੀ, ਤੂ ਕੁਛ ਮਾਂਗ" ਕਿੰਤੁ ਵਹ ਬੋਲੀ—"ਕਯਾ ਹੈ ਮੁਝੇ ਅਭਾਵ[18]।"
ਤਦਪਿ[19] ਪਿਤਾ ਕੇ ਹਠ ਕਰਨੇ ਪਰ ਉਸਨੇ ਕਿਯਾ ਏਕ ਪ੍ਰਸੁਤਾਵ।

"ਅਪਨੀ ਗੱਦੀ ਕਾ ਜੋ ਹਮਨੇ ਦਿਯਾ ਆਪਨੇ ਹੈ ਅਧਿਕਾਰ,
ਰਹੇ ਹਮਾਰੇ ਹੀ ਕੁਲ ਮੇਂ ਵਹ ਮਾਂਗੂ ਮੈਂ ਕਯਾ ਔਰ ਉਦਾਰ[20]
ਕ੍ਸ਼ਣ[21] ਭਰ ਚੁਪ ਰਹ ਕਰ ਗੁਰੁ ਬੋਲੇ—ਜੈਸੀ ਹਰਿ ਕੀ ਇੱਛਾ, ਅਸ੍ਤੁ*
ਹ੍ਰਾਸ ਵ੍ਰਿਧਿ[22] ਦੋਨੋਂ ਪਾਤੀ ਹੈਂ ਪਰਿਵਰ੍ਤਨ[23] ਜੋ ਕੋਈ ਵਸੁਤੁ।

ਕੁਲਗਤ[24] ਹੋਨੇ ਪਰ ਭੀ ਗੁਰਪਦ[25] ਜ੍ਯੇਸ਼੍ਠ[26] ਮਾਤ੍ਰ[27] ਹੋਣੇ ਸੇ ਜ੍ਯੇਸ਼੍ਠ
ਪਾ ਨਾ ਸਕੇਗਾ, ਗੁਰੁ ਗੌਰਵ ਕੇ ਗੁਣ ਨਾ ਹੁਏ ਯਦਿ[28] ਉਸਮੇ ਸ੍ਰੇਸ਼੍ਠ।"
ਨੂਤਨ[29] ਗਾਂਵ ਬਸਾਯਾ ਗੁਰੁ ਨੇ, ਵਿਸ਼੍ਰੁਤ[30] ਵਯਾਸ ਨਦੀ ਕੇ ਤੀਰ[31],
ਉਪਨਿਵੇਸ਼ ਸਾ ਨਯਾ ਬਨਾ ਕਰ ਬਸੇ ਜਹਾਂ ਆਕਰ ਸਿਖ ਵੀਰ।

ਵਾਪੀ[32] ਬਨਵਾਈ ਜਿਸ ਮੇਂ ਥੀ ਚੌਰਾਸੀ ਸੀੜ੍ਹਿਆਂ[33] ਸੁਢਾਰ[34],
ਏਕ ਏਕ ਜੋ ਲਾਖ ਲਾਖ ਕੀ ਯਾਦ ਦਿਲਾਵੇਂ ਵਾਰੰਬਾਰ।

———

1. ਸੁਲੱਖਣੀ 2. ਆਪ 3. ਧੀ 4. ਰੂਪ 5. ਪਾਵਾ 6. ਗਿਆਨ 7. ਸ਼ੀਘਰ, ਫੁਰਤੀ ਨਾਲ 8. ਆਪਣਾ ਹੱਥ 9. ਕਿੱਲ 10. ਰੱਤ, ਲਹੂ 81. ਬੁੱਢਾ 12. ਹੱਥ 13. ਸਹਾਰਾ 14. ਰੱਤ 15—16. ਖੁਸ਼ੀ ਵਿਚ ਕੰਬਣਾ 17. ਸੁਖ–ਦੁਖ ਨਾਲ 18. ਥੁੜ 19. ਫੇਰ ਵੀ 20. ਖੁਲ੍ਹ-ਦਿਲੇ (ਪਿਤਾ), ਮਿਹਰਬਾਨ 21. ਪਲ* ਹੋਵੇ 22. ਢਹਿੰਦੀ ਤੇ ਚੜ੍ਹਦੀ ਕਲਾ 23. ਪਰੀਵਰਤਨ 24. ਜੱਦੀ 25. ਗੁਰੂ ਦੀ ਪਦਵੀ 26. ਸਭ ਤੋਂ ਵੱਡਾ 27. ਕੇਵਲ 28. ਜੇ 29. ਨਵਾ 30. ਪ੍ਰਸਿੱਧ 31. ਕੰਢੇ 32. ਤਾਲਾਬ, ਤਲਾ 33. ਪੌੜੀਆਂ 34. ਢਾਲਵੀਆਂ

# ਗੁਰੂ ਰਾਮ ਦਾਸ

**ਰਾ**ਮ ਦਾਸ ਗੁਰੁ ਨੇ ਭੀ ਜਾਰੀ[1] ਰਖਾ ਸਾਰਵਜਨਿਕ[2] ਨਿਰ੍ਮਾਣ,
ਅਮਰਤਾਰ੍ਥ ਵਿਖਯਾਤ[3] ਅੰਮ੍ਰਿਤਸਰ ਦੇਤਾ ਹੈ ਅਬ ਭੀ ਨਵ ਪ੍ਰਾਣ[4]।
ਗੌਰਵ[5] ਹੇਤੁ[6] ਨਹੀਂ ਗੁਰੁ ਕੀ ਹੀ ਆਗਯਾ ਸੇ ਗੁਰੁਪਦ ਕਾ ਭਾਰ,
ਧਾਰਣ ਕਿਯਾ ਉਨ੍ਹੋਂਨੇ, ਵੇ ਥੇ ਯੋਂ ਹੀ ਸੁਗੁਣ-ਗੌਰਵਾਗਾਰ[7]।

ਭੁਲਾ ਸਕੀ ਉਨਕੋ ਨ ਕਭੀ ਵਹ ਵਿਭਵਮਯੀ[8] ਇਸ ਭਵ[9] ਕੀ ਭੁਕ੍ਤਿ[10],
ਮਿਲੀ ਸ੍ਵਤੰਤ੍ਰ ਪ੍ਰਕ੍ਰਿਤਿ ਮਿਸ਼ ਮਾਨੋਂ[11] ਉਨ੍ਹੇਂ ਕਿਸੀ ਜੀਵਨ ਮੇਂ ਮੁਕ੍ਤਿ।
ਆਯ[12] ਔਰ ਸਦ ਵਯਯ[13] ਦੋਨੋਂ ਕੀ ਹੁਈ ਔਰ ਭੀ ਉਨ ਸੇ ਵ੍ਰਿਧਿ[14],
ਸਦੁਪਯੋਗ ਕੀ ਹੀ ਅਭਿਲਾਸ਼ਾ[15] ਰਖਤੀ ਹੈ ਬਸ ਰਕ੍ਸ਼ਿਤ ਰਿੱਧਿ[16]।

ਕਿਸੀ ਧਨੀ ਸੱਜਨ ਨੇ ਉਨਕੋ ਮਣਿਮਯ[17] ਹਾਰ ਦਿਯਾ ਉਪਹਾਰ[18]
ਏਕ ਸਾਧੁ ਯਾਚਕ[19]ਕੋ ਗੁਰੁ ਨੇ ਦਿਯਾ ਉਸੀ ਕ੍ਸ਼ੁਨ[20] ਵਹੀਂ ਉਤਾਰ।
ਖਿੱਨ[21] ਹੁਆ ਵਹ ਧਨੀ ਦੇਖ ਯਹ ਗੁਰੁ ਨੇ ਉਸ ਕੋ ਦਿਯਾ ਪ੍ਰਬੋਧ[22]—
ਮੇਰਾ ਤੋਸ਼[23] ਇਸ਼੍ਟ[24] ਥਾ ਤੁਮ ਕੋ ਤੋ ਤੁਮ ਕਯੋਂ ਕਰਤੇ ਹੋ ਕ੍ਰੋਧ ?

ਧਨਯ ਤੁਮ੍ਹਾਰੀ ਏਕ ਭੇਂਟ ਯਹ ਹਮ ਦੋ ਦੋ ਜਨ ਹੁਏ ਨਿਹਾਲ,
ਭਾਈ, ਇਸੇ ਨ ਭੂਲੋ ਲਕ੍ਸ਼ਮੀ ਚਲਤੀ ਫਿਰਤੀ ਹੈ ਚਿਰਕਾਲ[25]।
ਧਨ ਕਾ ਲਾਭ ਯਹੀ ਹੈ—ਉਸ ਸੇ ਪਾਵੇਂ ਜਿਤਨੇ ਜਨ ਪਰਿਤੋਸ਼[26],
ਔਰ ਨਹੀਂ ਤੋ ਦੇਖਾ ਕਰਿਏ ਸਾਂਪ ਬਨੇਂ ਬੈਠੇ ਨਿਜ ਕੋਸ਼[27]।

ਦੇਨੀ ਚਾਹੀ ਭੂਮਿ ਇਨ੍ਹੇਂ ਭੀ ਅਕਬਰ ਨੇ ਆਗ੍ਰਹ[28] ਕੇ ਸਾਥ,
ਪਰ ਗੁਰੁ ਨੇ ਰੱਖਾ ਅਪਨੇ ਕੋ ਏਕ ਮਾਤ੍ਰ ਹਰਿ ਕੇ ਹੀ ਹਾਥ।
ਰਾਮ ਦਾਸ ਜੈਸੇ ਗੁਰੁ ਕੇ ਭੀ ਪ੍ਰਿਥ੍ਵੀ ਚੰਦ-ਸਦ੍ਰਿਸ਼[29] ਸੁਤ[30] ਹਾਯ[31] !
ਵੇ ਕੁਲਦੀਪਕ ਥੇ, ਪਰ ਯਹ ਥਾ ਕੁਲ-ਕਲੰਕ-ਕੱਜਲ ਸਮੁਦਾਯ[32]

---

1. ਚਾਲੂ 2. ਲੋਕਹਿਤ ਲਈ 3. ਪ੍ਰਸਿਧ 4. ਨਵੀਂ ਜ਼ਿੰਦਗੀ 5. ਮਾਣ, ਇੱਜ਼ਤ 6. ਲਈ 7 ਚੰਗੇ ਗੁਣਾਂ ਤੇ ਮਾਣ ਦੀ ਖਾਣ 8. ਧਨ ਦੌਲਤ ਨਾਲ ਭਰੀ 9. ਸੰਸਾਰ 10. ਭੋਗ ਭੋਗਣਾ 11. ਬਹਾਨੇ 12. ਆਮਦਨ 13. ਖਰਚ ਦੀ ਸੁਵਰਤੋਂ 14. ਵਾਧਾ 15. ਇੱਛਾ, ਚਾਹ 16. ਧਨ–ਦੌਲਤ 77. ਮਣੀਆਂ ਵਾਲਾ 18. ਭੇਂਟ 19. ਮੰਗਤਾ 20. ਪਲ 21. ਦੁਖੀ 22 ਜਗਾਉਣਾ ਯਥਾਰਥ ਗਿਆਨ 28. ਪ੍ਰਸੰਨਤਾ 24. ਪ੍ਰਿਯ, ਇੱਛਾ 25. ਚਿਰਾਂ ਤੋਂ 26. ਸੰਤੋਖ 27. ਖਜ਼ਾਨਾ 28. ਬਾਰ ਬਾਰ ਕਹਿਣਾ 29. ਜਿਹੇ 30 ਪੁੱਤ 31. ਹਾਏ 82. ਕੱਜਲ ਦਾ ਢੇਰ

ਕੁਲਗਤ[1] ਹੋਨੇ ਪਰ ਭੀ ਕਯੋਂ ਕਰ ਦੇਤੇ ਵੇ ਉਸ ਕੋ ਅਧਿਕਾਰ,
ਸ਼ਿਸ਼੍ਯੋਂ[2] ਕੇ ਦੋਨੋਂ ਲੋਕੋਂ ਕਾ ਥਾ ਜਿਨ ਕੇ ਉਪਰ ਸਬ ਭਾਰ ?
ਮਧ੍ਯਮ[3] ਮਹਾਦੇਵ ਸੁਤ ਉਨ ਕਾ ਰਖਤਾ ਥਾ ਕੁਲ-ਸ਼ੀਲ-ਸੁਵਾਸ[4],
ਪਰ ਪਿਤ੍ਰਿਵਨ-ਵਾਸੀ[5] ਧੂਰ੍ਸਟਿ ਸਾ[6] ਥਾ ਵਿਜਨ ਪ੍ਰਿਯ[7] ਪਰਮ ਉਦਾਸ।

ਲੌਕਿਕ[8] ਔਰ ਪਾਰਲੌਕਿਕ[9] ਗੁਰੁ ਹੋ ਜੋ, ਅਰ੍ਜਨ ਹੀ ਥਾ ਏਕ,
ਛੋਟੇ ਕੋ ਹੀ ਬੜਾ ਬਨਾ ਕਰ ਕਿਯਾ ਚਤੁਰ ਗੁਰੁ ਨੇ ਅਭਿਸ਼ੇਕ[10]।

————

1. ਜੱਦੀ 2. ਚੇਲਿਆਂ ਦਾ, ਸਿੱਖਾਂ ਦਾ 3. ਗੱਭਲਾ, ਵਿਚਕਾਰਲਾ 4. ਕੁਲ ਦੇ ਆਚਾਰ ਅਨੁਕੂਲ ਜੀਵਨ 5. ਮਸਾਨਾ ਵਿਚ ਰਹਿਣ ਵਾਲਾ 6. ਸ਼ਿਵ ਭਗਵਾਨ 7. ਇਕਾਂਤ ਨੂੰ ਪਿਆਰ ਕਰਨ ਵਾਲਾ, ਇਕਾਂਤਵਾਸੀ 8. ਇਸ ਲੋਕ ਦਾ 9. ਤੇ ਪਰਲੋਕ ਦਾ 10. ਰਾਜ ਤਿਲਕ, ਗੱਦੀ ਬਿਠਾਉਣ ਦੀ ਰਸਮ

# ਗੁਰੁ ਅਰ੍ਜੁਨ

ਰਹੇ ਨ ਸਦ੍ਗੁਰੁ ਹੀ ਗੁਰੁ ਅਰ੍ਜੁਨ ਹੁਏ ਛੱਤ੍ਰਧਾਰੀ ਨ੍ਰਿਪ[1] ਆਪ,
ਨਯਾਯ ਔਰ ਸ਼ਾਸਨ ਦੋਨੋਂ ਮੇਂ ਥਾ ਉਨ ਕਾ ਯਸ਼ ਔਰ ਪ੍ਰਤਾਪ ।
ਸ਼੍ਰੇਯ[2] ਪ੍ਰੇਯ[3] ਦੋਨੋਂ ਦੇਨੇ ਕੀ ਦੇਖ ਏਕ ਸੀ ਉਨਮੇਂ ਸ਼ਕ੍ਤਿ,
ਕਯਾ ਅਚਰਜ ਉਨ ਮੇਂ ਸਿਖੋਂ ਕੀ ਪ੍ਰਕਟ ਹੁਈ ਯਦਿ ਦੁਗੁਨੀ ਭਕ੍ਤਿ ?

ਕ੍ਸ਼ੁਦ੍ਰ[4] ਗਾਂਵ ਥਾ ਪ੍ਰਥਮ ਅਮ੍ਰਿਤਸਰ ਹੁਆ ਵਹੀ ਅਬ ਨਗਰਾਕਾਰ[5],
ਬਨਾ ਰਾਜਧਾਨੀ ਵਹ ਗੁਰੁ ਕੀ ਔਰ ਸਿਖੋਂ ਕਾ ਤੀਰ੍ਥ ਉਦਾਰ[6] ।
ਬਨਵਾਯਾ ਹਰਿ-ਮੰਦਰ ਗੁਰੁ ਨੇ ਆਪਨੇ ਲਿਏ ਉਟਜ[7] ਭੀ ਏਕ;
ਮੰਦਿਰ ਸੇ ਲੇਕਰ ਕੁਟੀਰ[8] ਤਕ ਬਤਲਾਯਾ ਵਿਭੁ-ਵਾਸ-[9]ਵਿਵੇਕ ।

ਬਨਾ ਤਰਨਤਾਰਨ ਤੜਾਗ[10] ਵਹ ਭਾਵ-ਪੂਰਣ ਹੈ ਜਿਸ ਕਾ ਨਾਮ –
ਤਰਨਾ ਹੀ ਤਾਰਕ ਹੈ ਅਪਨਾ ਨਿਜ ਕਰਗਤ[11] ਹੈ ਨਿਜ ਪਰਿਣਾਮ[12] ।
ਕਿਯਾ ਗ੍ਰੰਥ ਸਾਹਬ ਮੇਂ ਗੁਰੁ ਨੇ ਸੰਗ੍ਰਹ ਔਰ ਸੰਕਲਨ[13] ਸਾਰ,
ਜਿਸਮੇਂ ਕਾਵਯ[4]-ਰੰਗ ਮੇਂ ਦਰ੍ਸ਼ਨ, ਆਚਾਰੋਂ ਕੇ ਸੰਗ ਵਿਚਾਰ ।

ਹੁਆ ਵਸਤਤਹ੍[15] ਸਿਖ-ਸਮਾਜ ਕਾ ਵਹੀ ਅਲੌਕਿਕ ਆਦਿ ਗ੍ਰੰਥ,
ਵਿਵਿਧ ਸੰਤ-ਮਾਨਸ-ਧਾਰਾਏਂ ਪਾ ਬੈਠੀ ਪ੍ਰਯਾਗ ਕਾ ਪੰਥ ।
ਕਿਯਾ ਗਯਾ ਨਿਯਮਿਤ-ਨਿਰ੍ਧਾਰਿਤ ਆਯ ਔਰ ਵਯਯ[16] ਕਾ ਪਰਿਣਾਮ.
ਚਲਤਾ ਹੈ ਆਕਾਸ਼ ਵ੍ਰਿਤਿ[17] ਹੇ ਭਲਾ ਕਿਸੀ ਉਪਵਨ[18] ਕਾ ਕਾਮ ?

ਸ਼ਾਹੀ-ਕਰ[19] ਸੇ ਗੁਰੁ-ਕਰ[20] ਸੁਖ-ਕਰ[21], ਮਾਨੇਗਾ ਯਹ ਕੌਨ ਨ ਮੱਤ[22] ?
ਵਹ ਭਯ ਮਯ[23] ਯਹ ਭਕਤਿ ਭਾਵ ਮਯ, ਵਹ ਗ੍ਰਿਹੀਤ, ਸ੍ਵਯੰ ਪ੍ਰਦੱਤ[24] ।
ਪਚਲਿਤ ਕਿਯਾ ਸਿਖੋ ਮੇਂ ਗੁਰੁ ਨੇ ਘੋੜੋਂ ਕਾ ਵਿਸਤ੍ਰਿਤ[25] ਵਯਵਸਾਯ[26],
ਅਸ਼੍ਵਾਰੋਹੀ[27] ਹੁਏ ਸਹਜ ਵੇ ਔਰ ਹੁਈ ਉਪਰ ਸੇ ਆਯ[28] ।

---

1. ਰਾਜਾ 2. ਧਰਮ, ਮੁਕਤੀ 3. ਸੰਸਾਰਿਕ ਸੁਖਾਂ 4. ਛੋਟਾ ਜਿਹਾ 5. ਸ਼ਹਿਰਾਂ ਜਿੱਡਾ, ਸ਼ਹਿਰ ਦੇ ਆਕਾਰ ਦਾ 6.ਵੱਡਾ 7.ਝੁੱਗੀ 8 . ਝੁੱਗੀ 9.ਸਰਵ ਵਿਆਪੀ,ਪਰਮਾਤਮਾ ਦਾ ਵਾਸਾ 10.ਤਲਾ 11.ਹੱਥ ਵਿਚ 12. ਫਲ ਨਤੀਜਾ 13. ਕਵਿਤਾ–ਆਦਿ ਨੂੰ ਇਕ ਥਾਂ ਇਕੱਠਾ ਕਰਨਾ 14. ਸਾਹਿਤਕ ਆਨੰਦ 15. ਅਸਲ ਵਿਚ 16. ਆਮਦਨੀ ਤੇ ਖਰਚ 17. ਅਨਿਸ਼ਚਿਤ ਵਿਰਤੀ 18. ਬਾਗ 19. ਸਰਕਾਰੀ ਟੈਕਸ 20. ਗੁਰੂਆਂ ਵਲੋਂ ਲਾਇਆ ਟੈਕਸ (ਦਸਵੰਦ) 29 ਸੁਖ ਪਹੁੰਚਾਨ ਵਾਲਾ 22. ਪਾਗਲ, ਮੂਰਖ 23. ਭਿਅੰਕਰ 24. ਦਿੱਤਾ ਹੋਇਆ 25. ਵਸੀਹ ਪੈਮਾਨੇ ਤੇ 26 ਕੰਮ ਧੰਦਾ 27. ਘੁੜ–ਸਵਾਰ 28. ਆਮਦਨ

